# ਵਰਿਆਮ

ਅਗਸਤ-ਜੁਲਾਈ ੧੯੯੩

ਲੋਹਾ ਹੋਵੇਂ ਪਿਆ ਕੁਟੀਵੇਂ
ਤਾਂ ਤਲਵਾਰ ਸਡੀਵੇਂ ਹੂ

ਕੰਘੀ ਵਾਂਗ ਪਿਆ ਚਰੀਵੇਂ
ਜ਼ੁਲਫ ਮਹਿਬੂਬ ਭਰੀਵੇਂ ਹੂ

ਮਹਿੰਦੀ ਵਾਂਗ ਪਿਆ ਘਟੀਵੇਂ
ਤਲੀ ਮਹਿਬੂਬ ਰੰਗੀਵੇਂ ਹੂ

ਵਾਂਗ ਕਪਾਹ ਪਿਆ ਪੰਜੀਵੇਂ
ਤਾਂ ਦਸਤਾਰ ਸਡੀਵੇਂ ਹੂ

ਆਸ਼ਕ ਸਾਦਕ ਹੋਵੇਂ ਬਾਹੂ
ਤਾਂ ਰਸ ਪ੍ਰੇਮ ਦਾ ਪੀਵੇਂ ਹੂ

—ਸੁਲਤਾਨ ਬਾਹੂ

*ਅਪਣੀ ਕਿਰਪਾ ਧਾਰੀ*
*ਤਿਨਿ ਸਗਲੀ ਬਾਤ ਸਵਾਰੀ*

## ਪਾਠਕਾਂ ਲਈ ਬੇਨਤੀ

੧. ਤੁਹਾਨੂੰ ਵਰਿਆਮ ਠੀਕ ਸਮੇਂ ਪਹੁੰਚ ਰਿਹਾ ਹੈ ਜਾਂ ਨਹੀਂ। ਇਸ ਬਾਰੇ ਚਿੱਠੀ ਰਾਹੀਂ ਸੂਚਨਾ ਦੇ ਕੇ ਧੰਨਵਾਦੀ ਬਣਾਓ।

੨. ਵਰਿਆਮ ਵਿਚ ਛਪਦੀ ਸਾਮਗਰੀ ਤੁਹਾਨੂੰ ਕਿਵੇਂ ਦੀ ਲਗਦੀ ਹੈ ਇਸ ਬਾਰੇ ਵੀ ਲਿਖੋ ਅਤੇ ਆਪਣੇ ਸੁਝਾਓ ਵੀ ਲਿਖੋ।

੩. ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸਜਣਾਂ ਨੂੰ ਵਰਿਆਮ ਦੇ ਗ੍ਰਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ

# ਪ੍ਰਤੀਕ੍ਰਿਆ

ਨਾਮਧਾਰੀ ਸੰਪਰਦਾ ਨੂੰ ਜਿਸ ਪਰਕਾਰ ਅੱਜ ਦੇ ਪੰਜਾਬੀ ਸਮਾਜਕ ਜੀਵਨ ਵਿਚ ਆਪ ਸੂਝ ਬੂਝ ਅਤੇ ਸਿਆਣਪ ਨਾਲ ਪੇਸ਼ ਕਰ ਰਹੇ ਹੋ ਉਹ ਸ਼ਲਾਘਾ ਯੋਗ ਹੈ। ਇਕ ਦੋ ਅਣਸੁਖਾਵੀਆਂ ਗਲਾਂ ਦੇਖ ਕੇ ਪਰੇਸ਼ਾਨੀ ਜਿਹੀ ਤਾਂ ਹੋਈ ਸੀ ਪਰ ਆਪ ਜੀ ਦੇ ਜੂਨ ਵਰਿਆਮ ਅੰਕ ਨੂੰ ਪੜ੍ਹ ਕੇ ਮਨ ਪਰਸੰਨ ਹੋਇਆ।

ਪਹਿਲਾ ਸਮਾਗਮ ੧੯੫੪ ਵਿਚ ਕੀਤਾ ਗਿਆ ਸੀ ਭਾਵੇਂ ੧੯੪੭ ਵਿਚ ਆਜ਼ਾਦੀ ਆ ਗਈ ਸੀ ਪਰ 'ਝੋਲੀ-ਮਾਰ' ਲੋਕਾਂ ਦੇ ਅਗਲੀਆਂ ਕਤਾਰਾਂ ਵਿਚ ਹੋਣ ਤੇ ਕੁਰਬਾਨੀਆਂ ਵਾਲਿਆਂ ਦੀ ਗਲ ਕੋਈ ਨਹੀਂ ਕਰਦਾ ਸੀ। ੧੯੫੨ ਵਿਚ ਸਰਦਾਰ ਸੁਰਜੀਤ ਸਿੰਘ ਡੈਪਟੀ ਡੀਫੈਂਸ ਮਨਿਸਟਰ ਬਣਿਆ। ਫੌਜੀ ਪਰੇਡ ਗਰਾਊਂਡ ਉਹਨਾਂ ਦੇ ਮਾਤੈਹਤ ਸੀ। ਸੋ ਮੈਂ ਉਨ੍ਹਾਂ ਨਾਲ ਗਲ ਕਰਕੇ ਉਸ ਸਮੇਂ western Command ਦੇ ਕਮਾਂਡਰ ਜਨਰਲ ਸਰਦਾਰ ਗੁਰਬਖਸ਼ ਸਿੰਘ ਸੰਗਰੂਰ ਵਾਲੇ ਨਾਲ ਗਲ ਕੀਤੀ। ਉਹ ਮੇਰਾ ਚੰਗਾ ਮਿਤਰ ਸੀ। ਉਹ ਕਹਿਣ ਲਗਾ ਕਿ 'ਬਾਬਾ' ਜੇ ਕੂਕਿਆਂ ਨੇ ਜੋਸ਼ ਵਿਚ ਆ ਕੇ ਨਾਲ ਦੇ ਪਿੰਡ ਜਮਾਲਪੁਰ ਦੇ ਮੁਸਲਮਾਨਾਂ ਤੇ ਹਮਲਾ ਕਰ ਦਿਤਾ ਤਾਂ ਫੇਰ ਕੀ ਬਣੇਗਾ। ਮੈਂ ਇਹੋ ਗਲ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਾਲ ਕੀਤੀ। ਉਹ ਉੱਚੀ ਉੱਚੀ ਹੱਸਣ ਲੱਗੇ ਅਤੇ ਉਹਨਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ ਕਹਿਣ ਲਗੇ "ਭਾਈ ਨਾਹਰ ਸਿੰਘ ਸਾਨੂੰ ਕੂਕਿਆਂ ਨੂੰ ਸਰਕਾਰ ਉਹ ਰੱਕੜ ਭੀ ਦੇਖਣ ਨਹੀਂ ਦਿੰਦੀ। ਬਾਕੀ ਕੂਕਿਆਂ ਨੂੰ ਜੋਸ਼ ਵਿਚ ਨਹੀਂ ਆਉਣ ਦੇਵਾਂਗਾ। ਅਸੀਂ ਤਾਂ ਰੱਬ ਦਾ ਸ਼ੁਕਰ ਕਰਾਂਗੇ ਕਿ ਅਸੀਂ ਉਥੇ ਪਾਠ ਕਰ ਸਕੀਏ।" ਸੋ ਹੱਦ ਨਾਲ ਪਿੰਡੋਂ ਇਕ ਛੋਟਾ ਜਿਹਾ ਸਮਾਗਮ ਸਤਿਗੁਰਾਂ ਏਥੇ ਕੀਤਾ। ਮੈਂ ਵੀ ਸ਼ਾਮਲ ਸੀ ਪਰ ਕਿਤਾਬ ਵਿਚ ਤਸਵੀਰ ਦੇਣ ਵੇਲੇ ਮੈਂ ਆਪਣੀ ਫੋਟੋ ਕਢਵਾ ਦਿੱਤੀ ਸੀ। ਆਪ ਜੀ ਦਾ ਬਹੁਤ ਬਹੁਤ ਧੰਨਵਾਦ। ਮੇਰੇ ਲਾਇਕ ਸੇਵਾ।

**ਭਾਈ ਨਾਹਰ ਸਿੰਘ ਐਮ, ਏ.**
**੧੧੨੧-ਸੀ. ਚੰਡੀਗੜ੍ਹ।**

(ਇਹ ਚਿੱਠੀ ਮਾਲੇਰਕੋਟਲਾ ਵਿਖੇ ੨੪ ਜੂਨ ਨੂੰ ਹੋਏ ਸ਼ਹੀਦੀ ਸਮਾਗਮ ਦੇ ਪਰਸੰਗ ਵਿਚ ਹੈ। (ਪਹਿਲਾ ਸਮਾਗਮ ੧੯੫੪ ਤੋਂ ਭਾਵ ਹੈ ਮਾਲੇਰਕੋਟਲੇ ਦੇ ਸ਼ਹੀਦਾਂ ਨਮਿਤ ਪਹਿਲਾ ਸਮਾਗਮ। ਕਿਤਾਬ ਵਿਚ ਤਸਵੀਰ ਤੋਂ ਭਾਵ ਹੈ ਨਾਮਧਾਰੀ ਇਤਿਹਾਸ ਹਿਸਾ ਪਹਿਲਾ ਜਿਸ ਦੇ ਲੇਖਕ ਭਾਈ ਨਾਹਰ ਸਿੰਘ ਜੀ ਹਨ—ਸੰਪਾਦਕ)

ਪਿਛਲੇ ਕੁਝ ਅਰਸੇ ਤੋਂ 'ਵਰਿਆਮ' ਨਾਲ ਜਾਣ-ਪਛਾਣ ਹੋਈ। ਉਹ ਵੀ ਸਵਰਗਵਾਸੀ ਸ: ਤ੍ਰਿਲੋਚਨ ਸਿੰਘ ਭਾਟੀਆ ਦੀ ਮਿਹਰਬਾਨੀ ਬਦੌਲਤ।

'ਵਰਿਆਮ' ਪੰਜਾਬੀ ਭਾਸ਼ਾ ਦੀ ਸੇਵਾ ਵਿਚ ਜੁੱਟਿਆ ਇਕ ਮਿਆਰੀ ਮੈਗਜ਼ੀਨ ਹੈ। ਆਪ ਦੀ ਯੋਗ ਰਹਿਨੁਮਾਈ ਸਦਕਾ ਆਸ ਹੈ ਇਹ ਭਵਿੱਖ ਵਿਚ ਹੋਰ ਵੀ ਵਧੇਰੇ ਉੱਨਤੀ ਤੇ ਸਫਲਤਾਵਾਂ ਦੀਆਂ ਬੁਲੰਦੀਆਂ ਛੂਹ ਸਕੇਗਾ। ਇਹੋ ਆਸ ਵੀ ਹੈ ਤੇ ਖਾਹਸ਼ ਵੀ।

ਪੰਜਾਬੀ ਸਾਹਿਤ ਦੀਆਂ ਵਿਲੱਖਣ ਸ਼ਖਸੀਅਤਾਂ ਖਾਸ ਕਰ ਪ੍ਰਿੰ: ਸੁਜਾਨ ਸਿੰਘ, ਸ: ਗੁਰਬਖਸ਼ ਸਿੰਘ ਬੰਨੋਆਣਾ, ਮਖਣ ਸਿੰਘ ਵਰਿਆਮ ਮਈ ੧੯੯੩ ਅੰਕ ਅਤੇ ਪ੍ਰਿੰ: ਤ੍ਰਿਲੋਚਨ ਸਿੰਘ ਭਾਟੀਆ ਵਰਿਆਮ ਜੂਨ ੧੯੯੩ ਅੰਕ ਬਾਰੇ ਲੇਖ ਇਨ੍ਹਾਂ ਮਹਾਂਪੁਰਸ਼ਾਂ ਨਾਲ ਪੰਜਾਬੀ ਪਾਠਕਾਂ ਦੀ ਜਾਣ ਪਛਾਣ ਕਰਾਉਣ ਵਿਚ ਬਹੁਤ ਸਮਰੱਥ ਰਹੇ। ਇਸ ਲਈ 'ਵਰਿਆਮ' ਅਦਾਰਾ ਵਧਾਈ ਦਾ ਹੱਕਦਾਰ ਹੈ।

ਧਰਮ ਤੇ ਫਲਸਫੇ ਬਾਰੇ ਆਪ ਦੁਆਰਾ ਰਚਿਤ ਲੇਖ ਖਾਸ ਕਰ 'ਸ਼ਹੀਦਾਂ ਦੀ ਯਾਦ ਵਿਚ' ਅਤੇ ਪ੍ਰਿੰ: ਅਜੀਤ ਸਿੰਘ ਚੀਮਾ ਦਾ 'ਸਤਿਗੁਰੂ ਪ੍ਰਤਾਪ ਸਿੰਘ ਜੀ' ਬਾਰੇ ਲੇਖ, ਨਾਮਧਾਰੀ ਸਮਾਜ ਦੀਆਂ ਅਦਭੁੱਤ ਕੁਰਬਾਨੀਆਂ ਤੇ ਵਿਲੱਖਣ ਤੇ ਸਤਿਕਾਰਯੋਗ ਸ਼ਖਸੀਅਤਾਂ ਨਾਲ ਸਾਂਝ ਪੁਆਉਣ ਵਿਚ ਸਾਰਥਕ ਵੀ ਹਨ ਤੇ ਸਮੇਂ ਦੀ ਲੋੜ ਅਨੁਸਾਰ ਯਥਾਯੋਗ ਵੀ।

'ਡਾਕਟਰੀ ਕਸਾਈਖਾਨੇ' (ਵਰਿਆਮ ਜੂਨ ੧੯੯੩) ਲੇਖ ਦੁਆਰਾ ਜਿਥੇ ਆਪ ਨੇ ਅਜੋਕੇ ਸਮਾਜ ਵਿਚ ਪ੍ਰਚਲਤ ਬਚਿਆਂ ਦੇ ਜਨਮ ਤੋਂ ਪਹਿਲਾਂ ਹੀ ਲਿੰਗ ਪਤਾ ਕਰਨ ਦੇ ਬਹਾਨੇ ਗਰਭ ਵਿਚ ਭਰੂਣ ਖਤਮ ਕਰਕੇ ਲੜਕੀਆਂ ਮਾਰਨ ਦੇ ਨਵੇਂ ਢੰਗ ਬਾਰੇ ਜੋ ਭਾਵ ਜ਼ਾਹਿਰ ਕੀਤੇ ਹਨ ਉਹ ਸੱਚ ਹੀ ਪ੍ਰਸ਼ੰਸਾਯੋਗ ਵੀ ਹਨ ਤੇ ਆਮ ਲੋਕਾਂ ਵਿਚ ਇਸ ਕੁਕਰਮ ਪ੍ਰਤਿ ਵਿਰੋਧ ਭਾਵਨਾ ਨੂੰ ਤੇਜ਼ ਕਰਨ ਵਿਚ ਲਾਹੇਵੰਦ ਵੀ। ਅੱਜ, ਭਾਰਤੀ ਸਮਾਜ ਵਿਚ, ਨਾਮਧਾਰੀ ਸਮੁਦਾਇ ਹੀ ਸ਼ਾਇਦ ਇਕੋ ਇਕ ਅਜਿਹਾ ਸਮੁਦਾਇ ਹੈ ਜਿਸ ਨੇ ਇਕਸੁਰ ਹੋ ਕੇ ਇਸ ਕੁਕਰਮ ਵਿਰੁਧ ਮਤਾ ਪਾਸ ਕੀਤਾ ਹੈ। ਇਸ ਚੰਗੇ ਕਾਰਜ ਵਿਚ ਅਵੱਲ ਰਹਿਣ ਲਈ ਆਪ ਸਭ ਵਧਾਈ ਦੇ ਪਾਤਰ ਹੋ। ਸਮੇਂ ਸਮੇਂ ਆਪ ਵਲੋਂ, ਵਿਦਵਾਨ ਲੇਖਕਾਂ ਖਾਸ ਕਰ ਬਲਰਾਜ ਸਾਹਨੀ, ਲਿਓ ਟਾਲਸਟਾਇ ਆਦਿ ਦੀਆਂ ਉੱਤਮ ਰਚਨਾਵਾਂ 'ਵਰਿਆਮ' ਵਿਚ ਛਾਪਣ ਤੇ ਆਪ ਪੰਜਾਬੀ ਸਾਹਿਤ ਨੂੰ ਵਧੇਰੇ ਅਮੀਰ ਕਰਣ ਤੇ ਪੰਜਾਬੀ

ਸਾਹਿਤਕ ਵਿਰਸੇ ਨਾਲ ਸਾਂਝ ਪੁਆਉਣ ਦੇ ਆਪ ਦੇ ਯਤਨਾਂ ਲਈ ਪੰਜਾਬੀ ਪਾਠਕ ਆਪ ਦੇ ਸ਼ੁਕਰ ਗੁਜ਼ਾਰ ਹਨ ।

ਭਾਟੀਆ ਜੀ ਦਾ ਲੇਖਕ 'ਕੀਟ ਨਾਸ਼ਕ ਕਿ ਮਨੁਖ ਨਾਸ਼ਕ' (ਜੂਨ ੧੯੯੩ ਵਰਿਆਮ) ਬਹੁਤ ਹੀ ਜਾਣਕਾਰੀ ਭਰਪੂਰ ਸੀ ਤੇ ਰੋਚਕ ਵੀ । ਆਸ ਹੈ ਆਪ ਜੀ ਭਾਟੀਆ ਜੀ ਦੀ ਪਸੰਦਗੀ ਵਾਲੇ ਇਸ ਖੇਤਰ ਬਾਰੇ ਹੋਰ ਲੇਖ ਵੀ ਸਮੇਂ ਸਮੇਂ 'ਵਰਿਆਮ' ਵਿਚ ਛਾਪ ਕੇ ਉਨ੍ਹਾਂ (ਭਾਟੀਆ ਜੀ) ਨੂੰ ਯੋਗ ਸ਼ਰਧਾਂਜਲੀ ਪੇਸ਼ ਕਰਦੇ ਰਹੋਗੇ ।

**ਡੀ. ਪੀ. ਸਿੰਘ (ਡਾ.)**
ਨਇਆ ਨੰਗਲ

——

'ਵਰਿਆਮ' ਦਾ ਸਰਵਰਕ ਸੁਹਣਾ ਮਨਮੋਹਣਾ ਬਣਾਓ ।
**—ਸੁਖਬੀਰ ਬੰਬਈ**

——

ਮਈ ੧੯੯੩ ਦੇ ਵਰਿਆਮ ਵਿਚ ਵਿਸਮਾਦੁ ਨਾਦ ਸ਼ਬਦ ਵਿਸ਼ੇਸ਼ ਅੰਕ ਦਾ ਅਮਰ ਭਾਰਤੀ ਜੀ ਦੁਆਰਾ ਰੀਵੀਊ ਪੜ੍ਹਕੇ ਖੁਸ਼ੀ ਹੋਈ । ਅਮਰ ਭਾਰਤੀ ਜੀ ਨੇ ਬੜੇ ਸੂਖਮ ਨੁਕਤੇ ਉਠਾਏ ਹਨ ਜੋ ਅਗਾਂਹ ਹੋਰ ਵੀ ਚਰਚਾ ਦੀ ਮੰਗ ਕਰਦੇ ਹਨ ।

ਮੈਂ ਅਮਰ ਭਾਰਤੀ ਜੀ ਦੀ ਵਿਦਵਤਾ ਅਤੇ ਸੂਖਮ ਦ੍ਰਿਸ਼ਟੀ ਦਾ ਕਾਇਲ ਹੋ ਗਿਆ ਹਾਂ ।

ਆਪ ਜੀ ਨੇ ਵੀ ਵਰਿਆਮ ਦੇ ਪੰਜ ਛੇ ਸਫੇ ਦੇ ਕੇ ਸਾਡੀ ਹੌਸਲਾ ਅਫਜ਼ਾਈ ਕੀਤੀ ਹੈ ਉਸ ਲਈ ਸੱਚੇ ਦਿਲੋਂ ਆਪ ਜੀ ਦਾ ਰਿਣੀ ਹਾਂ । ਸ਼ਬਦ ਵਿਸ਼ੇਸ਼ ਅੰਕ ਦਾ ਰੀਵੀਊ ਕਰਨ ਲਈ ਅਮਰ ਭਾਰਤੀ ਜੀ ਤੋਂ ਵਧੀਆ ਹੋਰ ਕੋਈ ਚੋਣ ਨਹੀਂ ਸੀ ਹੋ ਸਕਦੀ । **ਅਮਰਜੀਤ ਗਰੇਵਾਲ (ਡ.)**
ਲੁਧਿਆਣਾ ।

——

ਅੱਜ ਹੀ ਬੜੀ ਅਮੀਰ ਸਾਮਗਰੀ ਨਾਲ ਅਤੇ ਕੁਝ ਜ਼ਰੂਰੀ ਜਾਣਕਾਰੀ ਦਿੰਦਾ 'ਵਰਿਆਮ' ਦਾ ਮਈ ਅੰਕ ਪੁਜਾ ।

ਤੁਹਾਡਾ ਸੰਪਾਦਕੀ..., ਬੰਨੋਆਣਾ ਅਤੇ ਪਲਕਾਂ ਵਿਚ ਅੜੇ ਅੱਥਰੂ ਭਿਜ ਕੇ ਲਿਖੇ ਅਤੇ ਬੜੇ ਨਰੋਏ ਲੱਗੇ ਹਨ, ਪੇਸ਼ਕਾਰੀ ਲਈ ਮੁਬਾਰਕ ਪਰਵਾਨ ਕਰੋ ।

**—ਪ੍ਰੀਤਮ ਸਿੰਘ ਕਵੀ**
ਨਵੀਂ ਦਿੱਲੀ ।

——

ਕੱਲ ਹੀ ਬਾਹਰੋਂ ਘਰ ਪਰਤਿਆਂ । ਪਿਛਲੇ ਦਿਨਾਂ ਦੀਆਂ ਅਖਬਾਰਾਂ (ਜੋ ਇਕਠਿਆਂ ਪਈਆਂ ਸਨ ਮੇਰੀ ਗੈਰ ਹਾਜ਼ਰੀ ਦੌਰਾਨ) ਵਾਚਦਿਆਂ ਅਚਾਨਕ ਇਹ ਖਬਰ ਦਿਲ ਚੀਰ ਗਈ ।

ਕੀ ਸਾਡੇ ਮਾਣਯੋਗ ਅਤੇ ਹਰਮਨ ਪਿਆਰੇ ਸ: ਤਰਲੋਚਨ ਸਿੰਘ ਜੀ ਭਾਟੀਆ ਸਚਮੁਚ ਹੀ ਨਹੀਂ ਰਹੇ ? ਡੂੰਘੀ ਉਦਾਸੀ ਮਨ ਉਤੇ ਛਾ ਗਈ । ਪ੍ਰਮਾਤਮਾ ਉਨ੍ਹਾਂ ਦੀ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਸਭ ਪਰਿਵਾਰ ਤੇ ਸੱਜਣਾਂ-ਮਿੱਤਰਾਂ ਨੂੰ ਹੌਂਸਲੇ ਦੀ ਬਖਸ਼ਸ਼ ਕਰੇ ਤਾਂ ਜੋ ਇਹ ਕਦੇ ਨਾ ਪੂਰਾ ਹੋ ਸਕਣ ਵਾਲੇ ਘਾਟੇ ਤੇ ਅਕਿਹ ਸਦਮੇ ਦਾ ਭਾਰ ਉਹ ਉਠਾ ਸਕਣ ।

ਸ੍ਰੀ ਭਾਈਆ ਜੀ ਨਾਲ ਇਹ ਦੁਰਘਟਨਾ ਕੱਦ ਤੇ ਕਿਵੇਂ ਵਾਪਰੀ ? ਭਾਟੀਆ ਜੀ ਨਾਲ ਮੁਲਾਕਾਤ ਇਸ ਜੀਵਨ ਦੌਰਾਨ ਤਾਂ ਨਾ ਹੋ ਸਕੀ । ਦੋ ਵਾਰ ਕੋਸ਼ਿਸ਼ ਵੀ ਕੀਤੀ ਪਰ ਸ਼ਾਇਦ ਇਹ ਸੁਭਾਗ ਹਾਸਲ ਨਹੀਂ ਸੀ ਹੋਣਾ ਸੋ ਨਾ ਹੋਇਆ । ਉਨ੍ਹਾਂ ਨਾਲ ਪੱਤਰ-ਵਿਹਾਰ ਦਾ ਰਾਬਤਾ ਕੁਝ ਕੁ ਅਰਸੇ ਤੋਂ ਚਲ ਰਿਹਾ ਸੀ ਜਿਸ ਨੇ ਮੈਨੂੰ ਉਨ੍ਹਾਂ ਦੀ ਅਦਭੁੱਤ ਸਖਸ਼ੀਅਤ ਤੇ ਪੰਜਾਬੀ ਭਾਸ਼ਾ ਵੱਲ ਨਿਸ਼ਕਾਮ ਸੇਵਾ-ਬਿਰਤੀ ਬਾਰੇ ਜਾਣੂੰ ਕਰਵਾਇਆ । ਸ਼ਾਇਦ ਪ੍ਰਮਾਤਮਾ ਨੂੰ ਵੀ ਚੰਗੇ ਮਹਾਂਪੁਰਸ਼ਾਂ ਦੀ ਜਲਦੀ ਹੀ ਲੋੜ ਪੈ ਜਾਂਦੀ ਹੈ । ਮਨ ਭਰਿਆ ਹੈ ਕੀ ਲਿਖਾਂ ਸ਼ਾਇਦ ਮਨ ਦੇ ਅਹਿਸਾਸਾਂ ਨੂੰ ਕਾਗਜ਼ ਦੇ ਸੀਨੇ ਉੱਤੇ ਉਤਾਰ ਸਕਣ ਵਿਚ ਕਲਮ ਸਮਰੱਥ ਨਹੀਂ ਹੈ ।

ਪ੍ਰਮਾਤਮਾ ਭਾਟੀਆਂ ਜੀ ਦੀ ਸੁਹਣੀ-ਰੂਹ ਨੂੰ ਆਪਣੇ ਚਰਨ-ਕਮਲਾਂ ਵਿਚ ਨਿਵਾਸ ਬਖਸ਼ੇ ਇਹੋ ਅਰਜ਼ੋਈ ਹੈ ।

ਭਾਟੀਆ ਜੀ ਦੇ ਪ੍ਰੀਵਾਰ ਤੇ ਆਪ ਸਭ ਨੂੰ 'ਸਤਿਗੁਰੂ ਜੀ' ਦੀ ਓਟ ਲੈਣ ਲਈ ਬੇਨਤੀ ਕਰਦੇ ਹੋਏ ਤੇ ਇਸ ਔਖੀ ਘੜੀ ਵਿਚ 'ਭਾਣੇ ਨੂੰ ਮੰਨ ਲੈਣ ਵਿਚ ਹੀ ਸਬਰ-ਸ਼ੁਕਰ ਹੈ' ਕਹਿੰਦਾ ਹੋਇਆ ..ਵਿਦਾ ਲੈਂਦਾ ਹਾਂ ।

ਭਰੇ ਹੋਏ ਮਨ ਨਾਲ,
ਆਪ ਦਾ ਹਿੱਤੂ,
**ਡੀ. ਪੀ. ਸਿੰਘ (ਡਾ.)**
ਸ਼ਿਵਾਲਕ ਕਾਲਜ ਨਇਆ ਨੰਗਲ

——

ਬੰਬਈ ਤੋਂ ਸੁਖਬੀਰ ਦੀ ਚਿੱਠੀ ਤੋਂ ਪਤਾ ਲਗਿਆ ਕਿ ਮਖਣ ਸਿੰਘ ਨਹੀਂ ਰਹੇ । ਯਕੀਨ ਨਹੀਂ ਆਉਂਦਾ । ਕੀ ਇਹ ਸੱਚ ਹੈ ਜੇ ਸੱਚ ਹੈ ਤਾਂ ਡਾਢਾ ਅਫਸੋਸ ਹੈ ਅਜੇ ਇਕ ਅੱਧ ਮਹੀਨਾ ਪਹਿਲਾਂ ਹੀ ਉਹਨਾਂ ਦੀ ਚਿੱਠੀ ਆਈ ਸੀ ।

**ਪ੍ਰੀਤਮ ਸਿੰਘ ਪੰਛੀ**
ਦਿੱਲੀ ;

——

ਵਰਿਆਮ

ਅਗਸਤ-ਜੁਲਾਈ-੧੯੯੩ ਜਿਲਦ-੧੮ ਅੰਕ—੯-੧੦

ਤੱਤਕਰਾ



☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ ।

ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ਰੁਪਏ |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।



# ਹੜ੍ਹਾਂ ਦਾ ਪ੍ਰਕੋਪ

ਪਿਛਲਾ ਸਾਰਾ ਸਾਲ ਬਾਰਸ਼ਾਂ ਨੂੰ ਤਰਸਦਿਆਂ ਲੰਘ ਗਿਆ । ਫਲ ਸਰੂਪ ਖਿਛਲੀਆਂ ਸਰਦੀਆਂ ਵੀ ਜ਼ਿਆਦਾ ਠੰਡੀਆਂ ਨਾ ਹੋਈਆਂ । ਇਸ ਸਾਲ ਤਾਂ ਮਾਰਚ ਤੋਂ ਹੀ ਗਰਮੀ ਦੇ ਨਜ਼ਾਰੇ ਆਉਣ ਲਗ ਪਏ ਸਨ । ਜੂਨ ਵਿਚ ੪੫ ਡਿਗਰੀ ਸੈਂਟੀਗਰੇਡ ਦਾ ਤਾਪਮਾਨ ਜਾਨ ਕਢਣ ਲਈ ਕਾਫੀ ਸੀ । ਫੇਰ ਮੌਨਸੂਨ ਦੀ ਸੋਅ ਮਹੀਨਾ ਭਰ ਲਗੀ ਰਹੀ ਪਰ ਇਵੇਂ ਲਗਦਾ ਸੀ ਜਿਵੇਂ ਪੰਜਾਬ ਤਕ ਆਉਂਦੀ ਮੌਨਸੂਨ ਵੀ ਖੁਸ਼ਕ ਹੋ ਜਾਵੇਗੀ । ਪੰਜਾਬ ਨਾਲ ਰਵਾਇਤੀ 'ਵਿਤਕਰਾ' ਮੌਸਮ ਵਲੋਂ ਹੁੰਦਾ ਆਇਆ ਹੈ । ਉਤੋਂ ਬਿਜਲੀ ਬੰਦ ਹੋ ਜਾਣੀ ਹਵਾ ਰੁਕ ਜਾਣੀ ਤੇ ਅਜ ਕਲ ਮਕਾਨ ਸ਼ਹਿਰਾਂ ਵਿਚ ਏਡੇ ਉਚੇ ਤੇ ਜ਼ਿਆਦਾ ਹੋ ਗਏ ਹਨ ਕਿ ਹੁਣ ਘਰ ਦੀ ਬਣਾਈ ਹਵਾ ਨਾਲ ਹੀ ਸਾਰਣਾ ਪੈਂਦਾ ਹੈ । ਲੋਕ ਭੁਲ ਹੀ ਗਏ ਹਨ ਕਿ ਧੁਰ ਛੱਤਾਂ ਤੇ ਤਾਰਿਆਂ ਦੀ ਲੋਅ ਵਿਚ ਤਾਜ਼ਾ ਹਵਾ ਵੀ ਰੁਮਕਦੀ ਹੈ ।

ਫੇਰ ਲੰਮੀ ਉਡੀਕ ਬਾਅਦ ਕੁਦਰਤ ਦੀ ਨਿਵਾਜ਼ਸ਼ ਹੋਈ । ਮੀਂਹ ਪਿਆ ਪਰਮੇਸਰ ਮਿਲਿਆ । ਲੋਕਾਂ ਲੱਖ ਲੱਖ ਲੱਖ ਸ਼ੁਕਰ ਮਨਾਇਆ । ਫੇਰ ਰਹਿਮਤ ਜ਼ਹਿਮਤ ਵਿਚ ਬਦਲੀ । ਅਗੇ ਵੀ ਮੀਂਹ ਪੈਂਦੇ ਸਨ, ਲੰਮੀਆਂ ਝੜੀਆਂ ਲਗਦੀਆਂ ਰਹੀਆਂ ਹਨ, ਲੋਕਾਂ ਕੋਲ ਬਚਾਅ ਦੇ ਸਾਧਨ ਵੀ ਘੱਟ ਹੁੰਦੇ ਸਨ ਪਰ ਹੁਣ ਜਿਵੇਂ ਹੜ੍ਹਾਂ ਨਾਲ ਦੇਸ਼ ਰੁੜਦਾ ਹੈ ਇਹ ਅਕਸਰ ਨਹੀਂ ਸੀ ਹੁੰਦਾ । ਹੁਣ ਜਦੋਂ ਸਾਰੇ ਦੇਸ਼ ਦਾ ਫੋਟੋ ਖਿਚ ਕੇ ਬਦਲਾਂ ਅਤੇ ਮੀਂਹ ਦੀ ਸਥਿਤੀ ਦਾ ਪਤਾ ਲਾ ਲਿਆ ਜਾਂਦਾ ਹੈ । ਹਵਾਵਾਂ ਦੀ ਰਫਤਾਰ ਤੇ ਦਿਸ਼ਾ ਅਨੁਮਾਨਤ ਕੀਤੀ ਜਾਂਦੀ ਹੈ । ਆਉਣ ਵਾਲੇ ਮੀਂਹ ਝੱਖੜ ਦਾ ਸਹੀ ਅੰਦਾਜ਼ਾ ਲਗ ਜਾਂਦਾ ਹੈ ਤਾਂ ਫੇਰ ਇਸ ਤੋਂ ਬਚਾਅ ਦੇ ਸਾਧਨਾਂ ਦਾ ਹੀ ਕਿਉਂ ਪਤਾ ਨਹੀਂ ਲਗਦਾ । ਸ਼ਹਿਰਾਂ ਦੀਆਂ ਸੜਕਾਂ ਉਤੇ ਲੱਕ ਲੱਕ ਪਾਣੀ ਤਾਂ ਪਹਿਲੇ ਤਰੌਂਕੇ ਨਾਲ ਹੀ ਆ ਜਾਂਦਾ ਹੈ । ਹਰ ਛੇਵੇਂ ਮਹੀਨੇ ਸੜਕਾਂ ਤੇ ਲੁੱਕ ਬਜਰੀ ਪਾ ਕੇ ਠੇਕੇਦਾਰ ਘਰ ਚਲੇ ਜਾਂਦੇ ਹਨ । ਸੜਕਾਂ ਦਾ ਲੈਵਲ ਉਘੜ ਦੁਗੜਾ ਹੀ ਰਹੇ, ਕਿਸੇ ਪਾਸਿਉਂ ਉਚੀ ਕਿਤਿਓਂ ਨੀਵੀਂ । ਕਿਸੇ ਜ਼ਮਾਨੇ ਵਿਚ ਜਿਹੜੇ ਘਰ ਸੜਕ ਤੋਂ ਛੇ ਛੇ ਫੁਟ ਉਚੇ ਸਨ ਉਹਨਾਂ ਵੀ ਕੰਧਾ ਉਸਾਰ ਕੇ ਹੀ ਘਰ ਪਾਣੀ ਤੋਂ ਬਚਾਏ । ਇਨਸਾਨ ਕੁਦਰਤ ਨਾਲ ਦਾਅਵੇ ਤਾਂ ਬੰਨਦਾ ਹੈ ਉਸ ਨਾਲ ਛੇੜਖਾਨੀ ਵੀ ਕਰਦਾ ਹੈ ਆਪਣੇ ਗਿਆਨ ਤੇ ਮਾਨ ਵੀ ਕਰਦਾ ਹੈ ਪਰ ਉਹ ਇਸ ਕੁਦਰਤ ਦੇ ਸਾਹਮਣੇ ਕਿੰਨਾ ਬੇਬਸ ਤੇ ਹੀਣਾ ਹੋ ਜਾਂਦਾ ਹੈ ।

ਇਲਾਕਿਆਂ ਦੇ ਇਲਾਕੇ ਐਸੇ ਹਨ ਜਿਥੇ ਆਬਾਦੀਆਂ ਦਾ ਨਾਂਅ ਨਿਸ਼ਾਨ ਵੀ ਨਹੀਂ ਰਿਹਾ। ਪਿੰਡਾਂ ਤੇ ਪਿੰਡ ਜ਼ਿੰਦਗੀ ਤੇ ਮੌਤ ਦੀ ਦੰਦੀ ਤੇ ਬੈਠੇ ਰਹੇ। ਲੋਕ ਮਰੇ ਪਸ਼ੂ ਮਰੇ ਸਾਮਾਨ ਗਿਆ, ਸੜਕਾਂ, ਰੇਲ ਪਟੜੀਆਂ ਪੁਲ ਟੁਟੇ। ਹੈ ਤਾਂ ਇਹ ਕੁਦਰਤ ਦਾ ਖੇਲ ਹੀ। ਆਖਰ ਪਿਆਸੀ ਧਰਤੀ ਨੂੰ ਕਦੇ ਤਾਂ ਮੀਂਹ ਮਿਲਣਾ ਹੀ ਸੀ। ਪੰਜਾਬ ਦਾ ਨਿਤ ਨੀਵਾਂ ਹੁੰਦਾ ਪਾਣੀ ਕੁਦਰਤ ਨੇ ਹੀ ਪੂਰਾ ਕਰਨਾ ਸੀ। ਉਸ ਨੇ ਕੀਤਾ ਵੀ ਪਰ ਪਾਣੀਆਂ ਲਈ ਲੜਦੇ ਲੋਕਾਂ ਨੂੰ ਪਾਣੀ ਵਿਚ ਡੋਬ ਕੇ। ਕੁਦਰਤ ਬੇਅੰਤ ਹੈ ਇਸ ਦੇ ਅਗੇ ਚਾਰਾ ਤਾਂ ਨਹੀਂ ਪਰ ਫਿਰ ਵੀ ਇਨਸਾਨ ਤੋਂ ਲੈ ਕੇ ਨਿਕੇ ਤੋਂ ਨਿਕਾ ਪੰਛੀ, ਜਾਨਵਰ ਵੀ ਬਚਾਅ ਦੇ ਉਪਾਅ ਕਰਦਾ ਆਇਆ ਹੈ ਤੇ ਸਫਲ ਵੀ ਰਿਹਾ ਹੈ। ਜਦੋਂ ਕੱਚੇ ਘਰ ਹੁੰਦੇ ਸਨ ਉਦੋਂ ਵੀ ਇਨਸਾਨ ਬਚਾਅ ਲਈ ਲੜਦਾ ਸੀ ਅਤੇ ਹੁਣ ਵੀ। ਇਹ ਸੰਘਰਸ਼ ਤਾਂ ਫਰਜ਼ ਹੈ ਅਤੇ ਨਿਸਚੇ ਹੀ ਸਿਟੇ ਚੰਗੇ ਨਿਕਲਦੇ ਹਨ। ਕੁਦਰਤ ਜਦੋਂ ਜਹਿਦ ਮੰਗਦੀ ਹੈ। ਪਰ ਸਰਕਾਰੀ ਮਸ਼ੀਨਰੀ ਜਮਾਂ ਈ ਢੇਹਲ ਹੋ ਜਾਏ ਇਹ ਦਾ ਕੀ ਇਲਾਜ। ਜਦੋਂ ਸੈਟੇਲਾਈਟ ਤਸਵੀਰਾਂ ਦੀ ਕਿਰਪਾ ਨਾਲ ਸਭ ਕੁਝ ਪਹਿਲੋਂ ਪਤਾ ਲਗ ਜਾਂਦੈ ਤੇ ਰਾਤ ਨੂੰ ਟੀ. ਵੀ. ਸਕਰੀਨ ਤੇ ਲੋਕ ਦੇਖਦੇ ਵੀ ਹਨ ਫੇਰ ਕਿਤੇ ਤਾਂ ਉਂਗਲੀ ਰਖਣੀ ਪਊ। ਜੇ ਖਿਮਾ ਵੀ ਕਰ ਦਈਏ ਤਾਂ ਭਵਿਖ ਵਿਚ ਤਾਂ ਕੋਈ ਯੋਜਨਾ ਬਨਾਉਣੀ ਹੀ ਪਊ। ਕਿਵੇਂ ਦੇ ਮਕਾਨ ਬਨਾਉਣੇ ਐ, ਕਿੰਨੇ ਉਚੇ, ਪਾਣੀ ਦੇ ਨਿਕਾਸ ਨੂੰ ਕਿਵੇਂ ਥਾਂ ਦੇਣੀ ਏ।

ਲੋਕ ਸਹਾਇਤਾ ਦੇ ਰਹੇ ਨੇ। ਸਰਕਾਰਾਂ ਦੇ ਰਹੀਆਂ ਨੇ ਮੁਖ ਮੰਤਰੀ/ਪ੍ਰਧਾਨ ਮੰਤਰੀ ਦੇ ਰਹੇ ਹਨ। ਸਭ ਲੋਕ ਸਹਾਇਤਾ ਕਾਰਜਾਂ ਵਿਚ ਲੱਗੇ ਤਸਵੀਰਾਂ ਖਿਚਾ ਰਹੇ ਨੇ ਬਹੁਤ ਚੰਗੀ ਗਲ ਹੈ ਪੰਜਾਬੀਆਂ ਦੀ ਲਾਮਿਸਾਲ ਸੇਵਾ ਭਾਵਨਾ ਦਾ ਸਬੂਤ ਹੈ। ਪਰ ਕੀ ਸਵੈਮਾਨੀ ਲੋਕ ਖੈਰਾਇਤਾਂ ਲੈ ਕੇ ਖੁਸ਼ ਨੇ ? ਖੈਰਾਇਤ ਕਿੰਨੀ ਕੁ ਦਿਤੀ ਜਾ ਸਕਦੀ ਹੈ।

ਮੀਂਹ ਸਮੇਂ ਦੀ ਲੋੜ ਹੈ। ਇਹ ਜੀਵਨ ਦੇਂਦਾ ਹੈ। ਹੜ੍ਹਾਂ ਦੇ ਬਿਫਰੇ ਪਾਣੀ ਵੀ ਧਰਤੀ ਲਈ ਵਰਦਾਨ ਹੁੰਦੇ ਹਨ ਪਰ ਇਸ ਨੂੰ ਜਾਣ ਲਈ ਰਾਹ ਦੇਣੇ ਤਾਂ ਇਨਸਾਨ ਦਾ ਕੰਮ ਹੈ ਤੇ ਇਥੇ ਹੀ ਸਰਕਾਰ ਦੀ ਕਾਰਗੁਜ਼ਾਰੀ ਤੁਲਦੀ ਹੈ।

ਇਕ ਤਾਂ ਹੜ੍ਹ ਮਾਰੇ ਲੋਕਾਂ ਦੇ ਨੁਕਸਾਨ ਦੀ ਤਲਾਫੀ ਲਈ ਕੋਈ ਪੱਕਾ ਤੇ ਸਾਰਥਕ ਬਾਨਣੂ ਬੰਨਣਾ ਚਾਹੀਦਾ ਹੈ ਦੂਸਰਾ ਪਾਣੀ ਦੇ ਨਿਕਾਸ ਵਾਸਤੇ ਪੱਕੀ ਯੋਜਨਾ ਬਣਾ ਕੇ ਲੜਾਈ ਵਾਂਗ ਲਾਗੂ ਕਰਨੀ ਪਵੇਗੀ।

**—ਜਗਦੀਸ਼ ਸਿੰਘ**

## ਸੰਤ ਹਰਬੰਸ ਸਿੰਘ ਮਨਚੰਦਾ ਦਾ ਵਿਛੋੜਾ

ਮਸ਼ਹੂਰ ਮਨਚੰਦਾ ਪਰਿਵਾਰ ਦੇ ਬਜ਼ੁਰਗ, ਸ: ਸੁਖਦੇਵ ਸਿੰਘ ਮਨਚੰਦਾ, ਸ: ਸੁਰਿੰਦਰ ਸਿੰਘ ਮਨਚੰਦਾ ਅਤੇ ਸ: ਨਰਿੰਦਰ ਸਿੰਘ ਮਨਚੰਦਾ ਦੇ ਸਤਿਕਾਰ ਯੋਗ ਪਿਤਾ ਸ੍ਰੀਮਾਨ ਸੰਤ ਹਰਬੰਸ ਸਿੰਘ ਮਨਚੰਦਾ ੭੯ ਸਾਲ ਦੀ ਸੰਘਰਸ਼ਸ਼ੀਲ ਆਯੂ ਬਤੀਤ ਕਰਕੇ ੧੫ ਜੁਲਾਈ ੧੯੯੩ ਸ਼ੁਕਰਵਾਰ ਦੇ ਦਿਨ ਪਰਮ ਜੋਤਿ ਵਿਚ ਵਿਲੀਨ ਹੋ ਗਏ। ਗੁਰੂ ਘਰ ਦੇ ਇਸ ਅਨਿਨ ਪ੍ਰੇਮੀ ਸਿਖ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੨੦ ਜੁਲਾਈ ੧੯੯੩ ਨੂੰ ਨਾਮਧਾਰੀ ਧਰਮਸ਼ਾਲਾ ਕੀਰਤੀ ਨਗਰ ਦਿੱਲੀ ਵਿਚ ਪਾਇਆ ਗਿਆ। ਭਾਰੀ ਗਿਣਤੀ ਵਿਚ ਹਾਜ਼ਰ ਰਿਸ਼ਤੇਦਾਰ ਸਾਧ ਸੰਗਤ ਅਤੇ ਪ੍ਰਤਿਸ਼ਟ ਸਜਨਾਂ ਨੂੰ ਕੀਰਤਨ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਦਉਪਦੇਸ਼ ਦਿਤਾ। ਇਸ ਅਵਸਰ ਤੇ ਧਰਮ ਕਾਰਜਾਂ ਲਈ ਬੇਅੰਤ ਮਾਇਆ ਅਰਦਾਸ ਕਰਾਈ ਅਤੇ ਮਾਸਕ ਵਰਿਆਮ ਨੂੰ ੫੦੦/- ਰੁ: ਦੀ ਸਹਾਇਤਾ ਦਿਤੀ ਗਈ। ਅਦਾਰਾ ਵਰਿਆਮ ਮਨਚੰਦਾ ਪਰਿਵਾਰ ਨਾਲ ਸੰਵੇਦਨਾ ਪ੍ਰਗਟ ਕਰਦਾ ਹੈ :—ਜਗਦੀਸ਼ ਸਿੰਘ

---

## ਸੂਬਾ ਰਤਨ ਸਿੰਘ ਗਵਾਲੀਅਰ

ਸੂਬਾ ਰਤਨ ਸਿੰਘ ਗਵਾਲੀਅਰ ਵਾਲੇ ੨੮ ਮਈ ੧੯੯੩ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ੨੦ ਜੂਨ ਨੂੰ ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਸ੍ਰੀ ਸਤਿ-ਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿਚ ਪਾਇਆ ਗਿਆ। ਸੂਬਾ ਰਤਨ ਸਿੰਘ ਇਕ ਹਰਮਨ ਪਿਆਰੀ ਹਸਤੀ ਸਨ। ਸੇਵਾ ਤੇ ਸਮਰਪਨ ਦੀ ਸਾਕਾਰ ਮੂਰਤ। ਉਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਤਨੋਂ ਮਨੋਂ ਧਨੋਂ ਕੀਤੀ। ਉਹ ਇਕ ਐਸੇ ਪਰਿਵਾਰ ਦੇ ਸਰਬਰਾਹ ਸਨ ਜੋ ਸੇਵਾ ਸੁਚੱਜਤਾ ਤੇ ਨਿਰਮਾਨਤਾ ਨੂੰ ਸਮਰਪਿਤ ਹੈ।

ਸੂਬਾ ਰਤਨ ਸਿੰਘ ਜੀ ਜਿਥੇ ਮਿਲਾਪੜੇ ਸਿਆਣੇ ਤਜਰਬਾਕਾਰ ਨੇਤਾ ਦਾ ਵਿਛੋੜਾ ਨਾਮਧਾਰੀ ਸਮਾਜ ਵਾਸਤੇ ਇਕ ਵੱਡਾ ਖਲਾਅ ਹੈ।

ਅਸੀਂ ਸੂਬਾ ਜੀ ਦੀ ਯਾਦ ਵਿਚ ਸਿਰ ਝੁਕਾਉਂਦੇ ਹੋਏ ਉਹਨਾ ਨੂੰ ਸ਼ਰਧਾਂਜਲੀ ਅਰਪਿਤ ਕਰਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹਨਾਂ ਦੇ ਛੋਟੇ ਸਪੁਤਰ ਸੰਤ ਸਰਬਜੀਤ ਸਿੰਘ ਜੀ ਜਿਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਵਾਂ ਸੂਬਾ ਨਿਯੁਕਤ ਕੀਤਾ ਹੈ ਆਪਣੇ ਪਿਤਾ ਜੀ ਦੀ ਮਹਿਮਾ ਨੂੰ ਹੋਰ ਉਜਾਗਰ ਕਰਨਗੇ। **—ਜਗਦੀਸ਼ ਸਿੰਘ**

# ਪਰਾ-ਧੁਨੀ ਤਰੰਗਾਂ ਅਤੇ ਮਨੁੱਖ

—ਡਾ: ਡੀ. ਪੀ. ਸਿੰਘ—

ਅੱਜ ਪਰਾ-ਧੁਨੀ (Ultrasound) ਤਰੰਗਾਂ ਦੀ ਵਰਤੋਂ ਨੇ ਭਾਰਤੀ ਸਮਾਜ ਵਿਚ ਇਕ ਅਹਿਮ ਸਮਾਜਿਕ ਮਸਲੇ ਨੂੰ ਪੈਦਾ ਕਰ ਦਿੱਤਾ ਹੈ। ਪ੍ਰਾਚੀਨ ਸਮੇਂ ਤੋਂ ਹੀ ਭਾਰਤੀ ਸਮਾਜ ਵਿਚ ਪੁਤਰ ਦੀ ਅਹਿਮੀਅਤ, ਪੁੱਤਰੀ ਦੀ ਤੁਲਣਾ ਵਿਚ ਵਧੇਰੇ ਮੰਨੀ ਜਾਂਦੀ ਰਹੀ ਹੈ। ਅੱਜ ਦੇਸ਼ ਵਿਚ ਕਈ ਕਲੀਨਿਕ ਖੁਲ੍ਹੇ ਹੋਏ ਹਨ। ਜਿਥੇ ਡਾਕਟਰ ਪਰਾ-ਧੁਨੀ ਸਕੇਨ ਯੰਤਰਾਂ ਦੀ ਵਰਤੋਂ ਨਾਲ ਇਹ ਪਤਾ ਲਾਉਂਦੇ ਹਨ ਕਿ ਗਰਭਵਤੀ ਔਰਤ ਦੇ ਗਰਭ ਵਿਚ ਮੌਜੂਦ ਬੱਚਾ, ਲੜਕਾ ਹੈ ਜਾਂ ਲੜਕੀ। ਨਤੀਜੇ ਵਜੋਂ ਬਹੁਤ ਸਾਰੇ ਮਾਪੇ, ਹੋਣ ਵਾਲਾ ਬੱਚਾ 'ਲੜਕੀ' ਹੋਣ ਦੀ ਹਾਲਤ ਵਿਚ ਗਰਭਪਾਤ ਹੀ ਕਰਾ ਦਿੰਦੇ ਹਨ। ਇਹ ਅਣਮਨੁੱਖੀ ਵਿਹਾਰ, ਮਨੁੱਖੀ ਸਮਾਜ ਵਿਚ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਉਕਤ ਧਾਰਨਾ ਅਜੋਕੀਆਂ ਵਿਗਿਆਨਕ ਤਕਨੀਕਾਂ ਦੀ ਕੁਵਰਤੋਂ ਕਾਰਨ ਲਗਾਤਾਰ ਵੱਧ ਰਿਹਾ ਹੈ। ਮਨੁੱਖ, ਇਨਸਾਨ ਤੋਂ ਹੈਵਾਨ ਬਣਦਾ ਜਾ ਰਿਹਾ ਹੈ। ਆਪਣੇ ਹੀ ਬੱਚੇ ਦਾ ਕਾਤਲ।

ਬੇਸ਼ਕ ਸਮੇਂ ਸਮੇਂ, ਪੀਰਾਂ ਪੈਗੰਬਰਾਂ, ਵਿਦਵਾਨਾਂ ਤੇ ਰਹਿਨੁਮਾ ਸ਼ਖਸੀਅਤਾਂ ਨੇ ਮਨੁੱਖੀ ਸਮਾਜ ਵਿਚ ਔਰਤ ਦੇ ਸ਼ੋਸ਼ਣ ਵਿਰੁਧ ਆਵਾਜ਼ ਉਠਾਈ ਤੇ ਉਸ ਨੂੰ ਸਮਾਜ ਵਿਚ ਯੋਗ ਸਥਾਨ ਦਿਵਾਉਣ ਲਈ ਹੰਭਲੇ ਵੀ ਕੀਤੇ। ਪ੍ਰੰਤੂ ਇੱਕੀਵੀਂ ਸਦੀ ਵੱਲ ਜਾ ਰਿਹਾ ਮਨੁਖ, ਸੁਧਰਣ ਦੀ ਬਜਾਏ ਲਗਾਤਾਰ ਇਸ ਗਿਰਾਵਟ ਵੱਲ ਜਾ ਰਿਹਾ ਹੈ ਕਿ ਉਸ ਨੂੰ ਹੀ ਜਨਮ ਦੇਣ ਵਾਲੀ ਅੰਸ਼, ਉਸ ਦੀ ਹੀ ਕੁਲ ਨੂੰ ਅੱਗੇ ਲਿਜਾਣ ਵਾਲੀ ਬੱਚੀ ਤੇ ਉਸ ਦੇ ਹੀ ਕਿਸੇ ਰੂਪ ਦੀ ਸੰਭਾਵੀ ਸਾਥਣ ਦਾ ਦਮ, ਉਹ ਉਸ ਦੀ ਮਾਂ ਦੀ ਕੁੱਖ ਵਿਚ ਹੀ ਘੁੱਟਣ ਲਈ, ਆਪਣਾ ਸਾਰਾ ਗਿਆਨ ਤੇ ਆਪਣੀ ਸਾਰੀ ਤਾਕਤ ਵਰਤ ਰਿਹਾ ਹੈ।

ਬੇਸ਼ਕ ਕਿਸੇ ਵੀ ਸਮਾਜ ਦੀ ਤਰੱਕੀ ਦੀ ਪਛਾਣ ਉਸ ਸਮਾਜ ਵਿਚ ਔਰਤ ਦਾ ਸਥਾਨ ਹੈ। ਔਰਤਾਂ ਦਾ ਸ਼ੋਸ਼ਣ ਕਰਕੇ ਤੇ ਉਨ੍ਹਾਂ ਨੂੰ ਜਾਨੋਂ ਮਾਰ ਕੇ ਕੋਈ ਵੀ ਸਮਾਜ ਨਾ ਤਾਂ ਸੁਖੀ ਹੀ ਹੋ ਸਕਦਾ ਹੈ ਤੇ ਨਾ ਹੀ ਅਗਾਂਹਵਧੂ ਕਹਾ ਸਕਦਾ ਹੈ। ਗੁਰਬਾਣੀ ਵਿਚ ਇਸ ਬਾਰੇ ਬਹੁਤ ਹੀ ਸਪਸ਼ਟ ਰੂਪ ਵਿਚ ਲਿਖਿਆ ਹੈ।

'ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥'

ਇਸ ਤਰ੍ਹਾਂ ਮਹਾਂ-ਬਲੀਆਂ, ਜੋਧਿਆਂ, ਰਾਜਿਆਂ ਤੇ ਬਾਦਸ਼ਾਹਾਂ ਆਦਿ ਦੀ ਜਨਮਦਾਤੀ 'ਔਰਤ' ਨੂੰ ਤਾਂ ਮੰਦਾ ਬੋਲਣ ਤਕ ਦੀ ਵੀ ਮਨਾਹੀ ਕੀਤੀ ਗਈ ਹੈ। ਨਾਮਧਾਰੀ ਸਮਾਜ ਨੇ ਰਹਿਬਰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਅੰਦਰ ਲੜਕੀਆਂ ਦੇ ਗੁਣਾਂ ਦੀ ਬਹੁਤ ਪ੍ਰਸੰਸਾ ਕੀਤੀ ਹੈ। ਅਜ ਬੇਸ਼ਕ ਕਿਧਰੇ ਕਿਧਰੇ, ਲੜਕੀਆਂ ਨੂੰ ਗਰਭ ਵਿਚ ਮਾਰਨ ਦੀ ਪ੍ਰਵਿਰਤੀ ਦੇ ਵਿਰੁਧ ਆਵਾਜ਼ ਉਠ ਰਹੀ ਸੁਣਾਈ ਦੇ ਰਹੀ ਹੈ। ਪ੍ਰੰਤੂ ਅਜੋਕੇ ਸਮੇਂ ਵਿਚ, ਇਸ ਗੰਭੀਰ ਮਸਲੇ ਸੰਬੰਧੀ ਸਭ ਤੋਂ ਵਧੇਰੇ ਚਿੰਤਾਜਨਕ ਅਤੇ ਜ਼ਬਰਦਸਤ ਵਿਰੋਧੀ ਆਵਾਜ਼ ਉਠਾਉਣ ਵਿਚ ਨਾਮਧਾਰੀ ਸਮਾਜ ਨੇ ਸੁਯੋਗ ਅਗਵਾਈ ਦਿਤੀ ਹੈ। ਜਦ ਮਾਲੇਰਕੋਟਲਾ ਵਿਖੇ ਸ਼ਹੀਦੀ ਸਮਾਰਕ ਦੇ ਨੀਂਹ ਪੱਥਰ ਰੱਖਣ ਦੇ ਅਵਸਰ ਉੱਤੇ ਪਾਸ ਹੋਣ ਵਾਲੇ ਮਤਿਆਂ ਵਿਚ, ਵਰਿਆਮ ਸੰਪਾਦਕ ਜਗਦੀਸ਼ ਸਿੰਘ ਦੁਆਰਾ ਪੇਸ਼ ਮਤਾ (ਭਰੂਣ ਟੈਸਟ ਬਹਾਨੇ ਗਰਭ ਵਿਚ ਲੜਕੀਆਂ ਦੇ ਮਾਰਨ ਦੇ ਵਿਰੋਧ ਵਿਚ) ਸਰਬ ਸੰਮਤੀ ਨਾਲ ਸਵੀਕਾਰ ਕੀਤਾ। ਅਜੋਕੇ ਭਾਰਤੀ ਸਮਾਜ ਦੀ ਇਸ ਨਾਮੁਰਾਦ ਬੀਮਾਰੀ ਦੀ ਖਬਰ ਨੂੰ ਸਰਕਾਰੀ ਕੰਨਾਂ ਤਕ ਪਹੁੰਚਾਣ ਦਾ ਸਿਹਰਾ ਵੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਚੱਜੀ ਅਗਵਾਈ ਤੇ ਦੂਰ-ਦ੍ਰਿਸ਼ਟੀ ਦੇ ਸਿਰ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕੀ ਪਰਾ-ਧੁਨੀ ਤਰੰਗਾਂ ਮਨੁੱਖ-ਮਾਰੂ ਹੀ ਹਨ? ਬਿਲਕੁਲ ਨਹੀਂ ਸਗੋਂ ਇਹ ਤਰੰਗਾਂ ਤਾਂ ਮਨੁੱਖ ਦੀਆਂ ਸੇਵਕ ਹੀ ਹਨ। ਆਓ ਜਾਣੀਏ।

ਸਾਡੇ ਚੌਗਿਰਦੇ ਦੀ ਦੁਨੀਆਂ ਆਵਾਜ਼ਾਂ ਨਾਲ ਭਰਪੂਰ ਹੈ। ਆਵਾਜ਼ ਹੀਣ ਦੁਨੀਆਂ ਸ਼ਾਇਦ ਇੰਨੀ ਵਧੇਰੇ ਖੂਬਸੂਰਤ ਹੀ ਨਾ ਹੁੰਦੀ। ਆਪਣੇ ਚੌਗਿਰਦੇ ਵੱਲ ਨਜ਼ਰ ਮਾਰੋ। ਪੰਛੀਆਂ ਦੀ ਚਹਿਚਹਾਹਟ, ਪੱਤਿਆਂ ਦੀ ਸਰਸਰਾਹਟ, ਘਾਹ ਦੇ ਤਿਲੰਗੇ ਦੀ ਚੀਂ ਚੀਂ, ਡੱਡੂਆਂ ਦੀ ਟਰ...ਟਰ ਸੰਗੀਤ ਦੀ ਸੁਰ, ਰੇਲ ਇੰਜਣਾਂ ਦੀ ਤਿੱਖੀ ਚੀਕ, ਮਸ਼ੀਨਾਂ ਦੀ ਖੜ ਖੜ ਤੇ ਨਵਜੰਮੇ ਬੱਚੇ ਦੀ ਕਿਲਕਾਰੀ,...ਇਹ ਸਾਰੀਆਂ ਆਵਾਜ਼ਾਂ ਸਾਡੀ ਜ਼ਿੰਦਗੀ ਨੂੰ ਵਧੇਰੇ ਰੌਚਕਮਈ ਤੇ ਅਦਭੁਤ ਬਨਾਉਣ ਵਿਚ ਅਹਿਮ ਰੋਲ ਅਦਾ ਕਰਦੀਆਂ ਹਨ।

ਪਰ ਰੋਜ਼ਾਨਾ ਜ਼ਿੰਦਗੀ ਦੀਆਂ ਕੁਝ ਹੋਰ ਵੀ ਵਧੇਰੇ ਦਿਲਚਸਪ ਅਤੇ ਲਾਹੇਵੰਦ ਆਵਾਜ਼ਾਂ ਅਜਿਹੀਆਂ ਵੀ ਹਨ ਜਿਨ੍ਹਾਂ ਨੂੰ ਅਸੀਂ ਬਿਲਕੁਲ ਹੀ ਨਹੀਂ ਸੁਣ ਸਕਦੇ। ੨੦ ਕਿਲੋ ਹਰਟਜ਼ ਤੋਂ ਵਧੇਰੇ ਬਾਰੰਬਾਰਤਾ (Frequency) ਵਾਲੀਆਂ ਆਵਜ਼ਾਂ ਨੂੰ ਪਰਾ-ਧੁਨੀ (Ultrasound) ਕਿਹਾ ਜਾਂਦਾ ਹੈ। ਇਨ੍ਹਾਂ ਤਰੰਗਾਂ ਨੂੰ ਸੁਣ ਸਕਣਾ ਸਾਡੇ ਵਿਸੇ

ਬਾਹਰੀ ਗੱਲ ਹੈ। ਕਿਉਂ ਜੋ ਸਾਡੇ ਕੰਨ ਦਾ ਪਰਦਾ, ਇਨ੍ਹਾਂ ਬਾਰੰਬਾਰਤਾਵਾਂ ਨੂੰ ਹੁੰਗਾਰਾ ਨਹੀਂ ਭਰ ਸਕਦਾ। ਪ੍ਰੰਤੂ ਬਹੁਤ ਸਾਰੇ ਪੰਛੀ ਤੇ ਜਾਨਵਰ ਖਾਸ ਕਰ ਚਾਮਚੱੜਿਕਾਂ, ਕੁੱਤੇ, ਪੇਨਗੁਇਨ (Pengiuns) ਅਤੇ ਰੌਬਿਨਜ਼ ਆਦਿ ਆਪਣੇ ਵਿਸ਼ੇਸ਼ ਸੁਣਨ-ਅੰਗਾਂ ਦੀ ਬਦੌਲਤ ਇਨ੍ਹਾਂ ਆਵਾਜ਼ਾਂ ਨੂੰ ਸੁਣ ਸਕਦੇ ਹਨ।

### ਖੋਜ

ਸੰਨ ੧੯੧੦ ਤਕ ਪਰਾ-ਧੁਨੀ ਤਰੰਗਾਂ ਬਾਰੇ ਗਿਆਨ ਪ੍ਰਾਪਤੀ ਇਕ ਵਿਗਿਆਨਕ ਜਗਿਆਸਾ ਹੀ ਸੀ। ਪ੍ਰੰਤੂ ਪੀਜ਼ੋ ਇਲੈਕਟ੍ਰਿਕ ਟਰਾਂਸਡੂਸਰ ਦੀ ਖੋਜ ਪਿਛੋਂ ਪਰਾ-ਧੁਨੀ ਤਰੰਗਾਂ ਬਾਰੇ ਖੋਜ ਕਾਰਜਾਂ ਤੇ ਉਨ੍ਹਾਂ ਦੀ ਵਰਤੋਂ ਉਪਰ ਅਧਾਰਿਤ ਯੰਤਰਾਂ ਦੀ ਕਾਢ ਵਿਚ ਵੱਡਾ ਵਾਧਾ ਹੋਇਆ।

ਸ਼ੁਰੂ ਸ਼ੁਰੂ ਵਿਚ ਪਰਾ-ਧੁਨੀ ਤਰੰਗਾਂ ਦੀ ਵਰਤੋਂ ਪੋਚਰਜ਼ ਵਿਸਲ' (Poacher s Whistle) ਦੇ ਰੂਪ ਵਿਚ ਸਾਹਮਣੇ ਆਈ। ਜਿਸ ਦੀ ਵਰਤੋਂ ਨਾਲ ਇਕ 'ਚੋਰ ਸ਼ਿਕਾਰੀ' ਵਰਜਿਤ ਖੇਤਰ ਵਿਚ, ਪਹਿਰੇਦਾਰ ਦੀ ਨਜ਼ਰ ਤੋਂ ਬੱਚ ਕੇ ਸ਼ਿਕਾਰ ਖੇਲਦੇ ਸਮੇਂ, ਸ਼ਿਕਾਰੀ ਕੁਤੇ ਨੂੰ ਆਪਣੇ ਕੋਲ ਬੁਲਾ ਸਕਦਾ ਸੀ। ਇਸ ਵਿਸਲ ਦੀ ਤਿੱਖੀ ਆਵਾਜ਼, ਸਿਰਫ ਕੁੱਤੇ ਨੂੰ ਸੁਣਾਈ ਦਿੰਦੀ ਸੀ ਤੇ ਪਹਿਰੇਦਾਰ ਬੇਸ਼ਕ ਕਿਧਰੇ ਨੇੜੇ ਹੀ ਹੁੰਦਾ, ਇਸ ਉਚ-ਬਾਰੰਬਾਰਤਾ ਵਾਲੀ ਆਵਾਜ਼ ਤੋਂ ਅਣਜਾਣ ਹੀ ਰਹਿ ਜਾਂਦਾ। ਸੰਨ ੧੯੧੬ ਵਿਚ ਪਾਲ ਲੇਂਗਵਿਨ ਨੇ ਪਰਾ-ਧੁਨੀ ਤਰੰਗਾਂ ਦੀ ਮਦਦ ਨਾਲ ਸਮੁੰਦਰੀ ਪਾਣੀਆਂ ਹੇਠ ਛੁਪੀਆਂ ਪਣਡੁਬੀਆਂ ਨੂੰ ਭਾਲਣ ਦਾ ਭੇਦ ਜਾਣ ਲਿਆ। ਉਸ ਦੁਆਰਾ ਪਰ-ਧੁਨੀ ਤਰੰਗਾਂ ਦੀ ਵਰਤੋਂ ਅਧਾਰਿਤ ਇਹ ਯੰਤਰ ਅਜੋਕੇ ਸੋਨਾਰ (Sonar) ਸਿਸਟਮ ਦਾ ਪੂਰਵਜ ਹੀ ਸੀ।

ਸੰਨ ੧੯੨੦ ਦੇ ਸ਼ੁਰੂ ਵਿਚ ਪਰਾ-ਧੁਨੀ ਤਰੰਗਾਂ, ਜ਼ਿੰਦਾਂ-ਜੀਵਾਂ ਦੀ ਬਣਤਰ ਤੇ ਜੀਵ-ਵਿਗਿਆਨਕ ਕ੍ਰਿਆਵਾਂ ਦੀ ਜਾਂਚ-ਪੜਤਾਲ ਲਈ ਵੀ ਵਰਤੀਆਂ ਜਾਣੀਆਂ ਸ਼ੁਰੂ ਹੋ ਗਈਆਂ। ਦੂਸਰੇ ਵਿਸ਼ਵ ਯੁਧ ਵਿਚ ਪਰਾ-ਧੁਨੀ ਯੰਤਰਾਂ ਦੀ ਵਰਤੋਂ ਵੱਡੇ ਪੈਮਾਨੇ ਉੱਪਰ ਕੀਤੀ ਗਈ। ਇਸ ਜੰਗ ਦੌਰਾਨ, ਪਰਾ-ਧੁਨੀ ਤਰੰਗਾਂ ਦੀ ਵਰਤੋਂ ਸਮੁੰਦਰੀ ਪਾਣੀਆਂ ਹੇਠ ਛੁਪੀਆਂ ਪਣਡੁਬੀਆਂ ਦੀ ਭਾਲ ਤੋਂ ਇਲਾਵਾ ਡਾਕਟਰੀ, ਸਰਜਰੀ ਅਤੇ ਚਿਕਿਤਸਾ ਦੇ ਖੇਤਰ ਵਿਚ ਵੀ ਸਫਲਤਾ ਪੂਰਵਕ ਕੀਤੀ ਗਈ।

### ਉਤਪਾਦਨ

ਕੁਝ ਖਾਸ ਕਿਸਮ ਦੇ ਪਦਾਰਥ ਜਿਵੇਂ ਕਿ ਕੁਆਰਟਜ਼, ਰੋਸਲੇ ਸਾਲਟ ਅਤੇ ਅਮੋਨੀਅਮ ਡਾਈ ਹਾਈਡਰੋਜਨ ਫਾਸਫੇਟ ਆਦਿ ਪਰਾ-ਧੁਨੀ ਤਰੰਗਾਂ ਨੂੰ ਪੈਦਾ ਕਰਨ ਲਈ ਵਰਤੇ ਜਾਂਦੇ ਹਨ। ਜੇ ਇਨ੍ਹਾਂ ਪਦਾਰਥਾਂ ਦੇ ਰਵਿਆ (Crystals) ਉੱਤੇ ਮਕਾਨਕੀ ਦਬਾਉ ਲਗਾਇਆ ਜਾਵੇ ਤਾਂ ਰਵੇ ਦੇ ਆੜੇ-ਰੁਖ (Trans verse side) ਬਿਜਲਈ ਚਾਰਜ ਪੈਦਾ ਹੋ ਜਾਂਦਾ ਹੈ। ਇਸ ਪ੍ਰਭਾਵ ਨੂੰ 'ਪੀਜ਼ੋ-ਇਲੈਕਟ੍ਰਿਕ ਪ੍ਰਭਾਵ' ਕਿਹਾ ਜਾਂਦਾ ਹੈ। ਜੇ ਅਜਿਹੇ ਰਵੇ ਦੇ ਆਰ ਪਾਰ ਵੋਲਟੇਜ ਲਗਾਈ ਜਾਵੇ ਤਾਂ ਇਹ ਰਵਾ ਜਾਂ ਤਾਂ ਸੁੰਗੜਦਾ ਹੈ ਤੇ ਜਾਂ ਫੈਲ ਜਾਂਦਾ ਹੈ। ਇਸ ਪ੍ਰਭਾਵ ਨੂੰ 'ਉਲਟ ਪੀਜ਼ੋ-ਇਲੈਕਟ੍ਰਿਕ ਪ੍ਰਭਾਵ' ਕਿਹਾ ਜਾਂਦਾ ਹੈ। ਪਰਾ-ਧੁਨੀ ਤਰੰਗਾਂ ਦੀ ਉਤਪਤੀ ਲਈ ਇਸ ਪ੍ਰਭਾਵ ਦੀ ਹੀ ਵਰਤੋਂ ਕੀਤੀ ਜਾਂਦੀ ਹੈ।

ਰਵੇ ਦੇ ਆਰ-ਪਾਰ ਬਦਲਵੀਂ ਵੋਲਟੇਜ ਲਗਾਈ ਜਾਂਦੀ ਹੈ। ਰਵੇ ਦੇ ਕੰਪਨ ਦੀ ਬਾਰੰਬਾਰਤਾ, ਲਗਾਈ ਗਈ ਵੋਲਟੇਜ ਦੀ ਬਾਰੰਬਾਰਤਾ ਜਿੰਨੀ ਹੀ ਹੁੰਦੀ ਹੈ। ਜੇ ਇਹ ਵੋਲਟੇਜ, ਬਹੁਤ ਵਧੇਰੇ ਬਾਰੰਬਾਰਤਾ ਨਾਲ ਬਦਲਦੀ ਹੈ ਤਾਂ ਇਹ ਰਵਾ ਪਰਾ-ਧੁਨੀ ਤਰੰਗਾਂ ਪੈਦਾ ਕਰਦਾ ਹੈ।

ਅੱਜ ਵਿਗਿਆਨੀ ਸ਼ਕਤੀਸ਼ਾਲੀ ਪਰਾ-ਧੁਨੀ ਜੇਨਰੇਟਰਾਂ ਦਾ ਨਿਰਮਾਣ ਕਰ ਚੁਕੇ ਹਨ। ਇਨ੍ਹਾਂ ਯੰਤਰਾਂ ਦੀ ਵਰਤੋਂ ਦੇ ਖੇਤਰ ਵਿਚ, ਖੋਜ ਕਾਰਜਾਂ ਨੇ ਚੋਖੀ ਤਰੱਕੀ ਕਰ ਲਈ ਹੈ। ਅੱਜ, ਪਰਾ-ਧੁਨੀ ਤਰੰਗਾਂ ਪੈਦਾ ਕਰਨ ਵਾਲੇ ਨਵੇਂ ਪਦਾਰਥ, ਖਾਸ ਕਰ ਬੇਰੀਅਮ ਟਾਈਟੇਨੇਟ ਤੇ ਬਨਾਵਟੀ ਕੁਆਰਟਜ਼ ਰਵੇ ਆਦਿ ਵੀ ਬਣਾਏ ਜਾ ਚੁਕੇ ਹਨ।

ਨਤੀਜੇ ਵਜੋਂ, ਉਦਯੋਗਾਂ, ਡਾਕਟਰੀ ਅਤੇ ਵਿਗਿਆ-ਨਕ ਖੋਜ ਕਾਰਜਾਂ ਵਿਚ ਪਰਾ-ਧੁਨੀ ਤਰੰਗਾਂ ਬਹੁਤ ਹੀ ਲਾਹੇਵੰਦ ਉਪਲਬੱਧੀਆਂ ਦਾ ਕਾਰਨ ਬਣੀਆਂ ਹਨ।

## ਵਿਵਹਾਰਿਕ ਵਰਤੋਂ

### ਉਦਯੋਗਿਕ ਕਾਰਜ

ਇੰਜਨੀਅਰਿੰਗ ਪਦਾਰਥਾਂ ਵਿਚ ਨੁਕਸ ਜਾਂਚਣ ਲਈ ਪਰਾ-ਧੁਨੀ ਤਰੰਗਾਂ ਦੀ ਵਰਤੋਂ ਕੀਤੀ ਜਾ ਰਹੀ ਹੈ। ਜਦ ਕਿਸੇ ਵੀ ਪਦਾਰਥ ਉੱਤੇ ਇਹ ਤਰੰਗਾਂ ਪਾਈਆਂ ਜਾਂਦੀਆਂ ਹਨ ਤਾਂ ਇਹ, ਪਦਾਰਥ ਵਿਚ, ਆਮ ਤੌਰ ਉੱਤੇ, ਸਿੱਧੀਆਂ ਰੇਖਾਵਾਂ ਵਿਚ ਹੀ ਚਲਦੀਆਂ ਹਨ। ਜੇ ਇਸ ਪਦਾਰਥ ਵਿਚ ਕਿਧਰੇ ਤਰੇੜ ਜਾਂ ਕੋਈ ਹੋਰ ਬਣਤਰੀ ਨੁਕਸ ਹੋਵੇ ਤਾਂ ਇਹ ਤਰੰਗਾਂ ਉਸ ਸਥਾਨ ਤੋਂ ਉਲਟ-ਦਿਸ਼ਾ ਵਿਚ ਪਰਤ ਜਾਂਦੀਆਂ ਹਨ। ਵਿਸ਼ੇਸ਼ ਯੰਤਰਾਂ ਦੀ ਸਹਾਇਤਾ ਨਾਲ ਇਨ੍ਹਾਂ ਵਾਪਸ ਪਰਤ ਰਹੀਆਂ ਤਰੰਗਾਂ ਨੂੰ ਜਾਂਚ ਲਿਆ ਜਾਂਦਾ ਹੈ ਅਤੇ ਇਸ ਤੋਂ ਪਦਾਰਥ ਅੰਦਰ ਛੁਪੇ ਨੁਕਸਾਂ ਦੀ ਜਾਣਕਾਰੀ ਹਾਸਿਲ ਹੋ ਜਾਂਦੀ ਹੈ। ਬਸਾਂ, ਟਰੱਕਾਂ ਅਤੇ ਕਾਰਾਂ ਆਦਿ ਦੇ

ਟਾਇਰਾਂ ਦੀ ਜਾਂਚ ਵੀ ਇਸੇ ਢੰਗ ਦੀ ਵਰਤੋਂ ਨਾਲ ਕੀਤੀ ਜਾਂਦੀ ਹੈ ।

ਪਰਾ-ਧੁਨੀ ਤਰੰਗਾਂ ਵਿਚ ਮਕਾਨਕੀ-ਊਰਜਾ ਦੀ ਮਾਤਰਾ ਵੀ ਕਾਫ਼ੀ ਵਧੇਰੇ ਹੁੰਦੀ ਹੈ । ਉਦਯੋਗਾਂ ਵਿਚ ਇਸ ਊਰਜਾ ਦੀ ਵਰਤੋਂ ਵਸਤੂਆਂ ਨੂੰ ਕੱਟਣ ਤੇ ਉਨ੍ਹਾਂ ਵਿਚ ਛੇਕ ਕਰਨ ਲਈ ਵੀ ਕੀਤੀ ਜਾਂਦੀ ਹੈ । ਪਰਾ-ਧੁਨੀ ਤਰੰਗਾਂ ਦੀ ਵਰਤੋਂ ਵਾਲੀਆਂ ਕਟਿੰਗ ਤੇ ਡਰਿਲਿੰਗ ਮਸ਼ੀਨਾਂ ਆਮ ਵਰਤੋਂ ਵਿਚ ਹਨ । ਇਹ ਤਰੰਗਾਂ ਲੈੱਜ਼ਾਂ, ਹੀਰੇ ਮੋਤੀਆਂ, ਧਾਤਾਂ, ਵਿਗਿਆਨਕ ਯੰਤਰਾਂ, ਸੰਵੇਦਨਸ਼ੀਲ ਮਸ਼ੀਨਾਂ ਤੇ ਕਪੜਿਆਂ ਆਦਿ ਨੂੰ ਸਾਫ ਕਰਨ ਤੇ ਜਰਮ-ਮੁਕਤ ਕਰਨ ਲਈ ਵਰਤੀਆਂ ਜਾਂਦੀਆਂ ਹਨ ।

ਰਸਾਇਣੀ ਉਦਯੋਗਾਂ ਵਿਚ ਪਰਾਂ-ਧੁਨੀ ਤਰੰਗਾਂ ਰਸਾਇਣੀ ਪ੍ਰਤੀਕ੍ਰਿਆਵਾਂ ਨੂੰ ਤੇਜ਼ ਕਰਨ, ਚੰਗੇ ਘੋਲ ਤਿਆਰ ਕਰਨ, ਪਾਲੀਮਰ ਅਣੂਆਂ ਦੀਆਂ ਲੰਬੀਆਂ ਕੜੀਆਂ ਨੂੰ ਤੋੜਣ, ਧੂੜ, ਧੁੰਦ ਤੇ ਧੂੰਏ ਵਿਚਲੇ ਠੋਸ ਤੇ ਦ੍ਰਵ ਕਣਾਂ ਨੂੰ ਆਪਸ ਵਿਚ ਜੋੜਣ ਲਈ ਬਹੁਤ ਲਾਹੇਵੰਦ ਸਾਬਤ ਹੋ ਚੁਕੀਆਂ ਹਨ । ਫੋਟੋਗਰਾਫਿਕ-ਇਮਲਸ਼ਨ (Emulsions) ਬਨਾਉਣ ਵਿਚ ਪਰਾ-ਧੁਨੀ ਤਰੰਗਾਂ ਦਾ ਕੋਤੀ ਸਾਨ੍ਹੀ ਨਹੀਂ ਹੈ ।

## ਸੁਰਖਿਆ ਕਾਰਜ

ਅੱਜ, ਪਰਾ-ਧੁਨੀ ਤਰੰਗਾਂ 'ਸੋਨਾਰ' (Sonar) ਸਿਸਟਮਾਂ ਵਿਚ ਵਰਤੀਆਂ ਜਾਣ ਲਗ ਪਈਆਂ ਹਨ । ਇਹ ਯੰਤਰ ਸਮੁੰਦਰੀ ਪਾਣੀਆਂ ਵਿਚ ਛੁਪੇ ਟਾਰਪੀਡੋ ਤੇ ਪਣਡੁੱਬੀਆਂ ਦੀ ਸਥਿਤੀ ਜਾਨਣ ਲਈ ਵਰਤੇ ਜਾਂਦੇ ਹਨ । ਸਮੁੰਦਰਾਂ ਤੇ ਝੀਲਾਂ ਦੀ ਡੂੰਘਾਈ ਮਾਪਣ ਲਈ ਵੀ ਇਸੇ ਯੰਤਰ ਦੀ ਵਰਤੋਂ ਕੀਤੀ ਜਾਂਦੀ ਹੈ । ਅੱਜ ਕਲ ਸੋਨਾਰ ਯੰਤਰ ਸਮੁੰਦਰ ਦੀ ਹੇਠਲੀ ਸਤਹ ਦੇ ਨਿਰੀਖਣ ਲਈ ਵੀ ਮਾਪਿਆ ਜਾਣ ਲਗ ਪਿਆ ਹੈ । ਇਸੇ ਯੰਤਰ ਦੀ ਮਦਦ ਨਾਲ, ਸਮੁੰਦਰੀ ਪਾਣੀਆਂ ਵਿਚ ਮੱਛੀਆਂ ਦੇ ਵੱਡੇ ਸਮੂੰਹਾਂ ਦੀ ਹੋਂਦ ਦਾ ਪਤਾ ਵੀ ਲਗਾਇਆ ਜਾਂਦਾ ਹੈ । ਖਣਿਜ-ਪਦਾਰਥਾਂ, ਤੇਲ ਤੇ ਗੈਸ ਦੀ ਭਾਲ ਵਿਚ, ਧਰਤੀ ਦੇ ਅੰਦਰੂਨੀ ਭਾਗਾਂ ਦੀ ਜਾਂਚ ਵੀ ਇਸੇ ਯੰਤਰ ਨਾਲ ਕੀਤੀ ਜਾਂਦੀ ਹੈ ।

ਪਰਾ-ਧੁਨੀ ਸਾਊਂਡਰ ਜਾਂ (ਸੋਨਾਰ) ਯੰਤਰ ਤੇਜ਼ੀ ਨਾਲ ਬਦਲ ਰਹੀਆਂ ਘਟਨਾਵਾਂ ਦਾ ਨਿਰੀਖਣ ਕਰਦਾ ਹੈ । ਉਦਯੋਗਿਕ ਖੇਤਰਾਂ ਵਿਚ, ਪ੍ਰਦੂਸ਼ਣ ਦੇ ਖਤਰੇ ਦੀ ਸੀਮਾ ਤੋਂ ਵਧ ਜਾਣ ਉਤੇ, ਇਹ ਯੰਤਰ ਚਿਤਾਵਨੀ-ਅਲਾਰਮ ਦਿੰਦਾ ਹੈ । ਪਰਾ-ਧੁਨੀ ਤਰੰਗਾਂ ਦੀ ਮਦਦ ਨਾਲ ਪੁਲਾੜੀ ਵਾਹਣਾਂ ਅਤੇ ਵਿਮਾਨਾਂ ਦੀ ਜਾਂਚ ਭੀ ਕੀਤੀ ਜਾਂਦੀ ਹੈ । ਇਹ ਤਰੰਗਾਂ ਧਾਤਾਂ, ਪਲਾਸਟਿਕ ਅਤੇ ਫਾਇਬਰ ਆਦਿ ਦੀ ਵੈਲਡਿੰਗ ਕਰਨ ਵਿਚ ਵੀ ਕੰਮ ਆਉਂਦੀਆਂ ਹਨ ।

## ਡਾਕਟਰੀ ਕਾਰਜ

ਬੇਸ਼ਕ ਪਰਾ-ਧੁਨੀ ਤਰੰਗਾਂ ਆਪਣੇ ਵਿਸ਼ੇਸ਼ ਗੁਣਾਂ ਕਾਰਣ ਉਦਯੋਗਾਂ ਵਿਚ ਬਹੁਤ ਲਾਭਦਾਇਕ ਸਿੱਧ ਹੋ ਚੁਕੀਆਂ ਹਨ । ਪ੍ਰੰਤੂ ਇਨ੍ਹਾਂ ਦੀ ਸਭ ਤੋਂ ਵਧੇਰੇ ਮਹੱਤਵ ਪੂਰਣ ਅਤੇ ਲਾਹੇਵੰਦ ਵਰਤੋਂ ਡਾਕਟਰੀ ਇਲਾਜ ਅਤੇ ਚਿਕਿਤਸਾ ਦੇ ਖੇਤਰ ਵਿਚ ਦੇਖੀ ਗਈ ਹੈ ।

ਸੰਨ ੧੯੫੬ ਤੋਂ ਹੀ ਇਹ ਤਰੰਗਾਂ ਸਰਜਰੀ ਦੇ ਔਜਾਰਾਂ ਨੂੰ ਕੀਟ-ਮੁਕਤ ਕਰਨ ਲਈ ਵਰਤੀਆਂ ਜਾਣ ਲਗ ਪਈਆਂ ਸਨ । ਮਨੁੱਖੀ ਸਰੀਰ ਦੇ ਨਾਜ਼ੁਕ ਤੰਤੂਆਂ ਦੀ ਬਣਤਰ ਦੀ ਜਾਂਚ ਲਈ ਇਨ੍ਹਾਂ ਤਰੰਗਾਂ ਦੀ ਵਰਤੋਂ ਕਾਫ਼ੀ ਲਾਹੇਵੰਦ ਰਹੀ ਹੈ । ਇਨ੍ਹਾਂ ਤਰੰਗਾਂ ਦੀ ਮਦਦ ਨਾਲ, ਵੱਡੀਆਂ ਨਾੜ੍ਹਾਂ, ਪੱਠਿਆਂ, ਚਰਬੀ, ਚਮੜੀ ਅਤੇ ਪਿੰਜਰ ਆਦਿ ਦੇ ਤਿੰਨ ਪੱਖੀ (Three Dimensional) ਚਿੱਤਰ ਲਏ ਜਾਂਦੇ ਹਨ । ਜਿਨ੍ਹਾਂ ਦੀ ਸਹਾਇਤਾ ਨਾਲ ਕਿਸੇ ਨਾਜ਼ੁਕ ਤੰਤੂ-ਬਣਤਰਾਂ ਨੂੰ ਪੁਜੇ ਨੁਕਸਾਨ ਦਾ ਪਤਾ ਲਗਾਇਆ ਜਾਂਦਾ ਹੈ ।

ਪਰਾ-ਧੁਨੀ ਤਰੰਗਾਂ ਦੀ ਮਦਦ ਨਾਲ ਗੁਰਦੇ ਦੀ ਪੱਥਰੀ ਤੋੜ ਕੇ, ਮਨੁਖ ਨੂੰ ਇਸ ਨਾ-ਮੁਰਾਦ ਬੀਮਾਰੀ ਤੋਂ ਨਿਜਾਤ ਦੁਆਈ ਜਾਂਦੀ ਹੈ । ਸਰੀਰ ਵਿਚ ਰਸੌਲੀਆਂ ਦੀ ਹੋਂਦ, ਹੱਡੀਆਂ ਦੀ ਬਨਣ ਕ੍ਰਿਆ ਅਤੇ ਕਿਸੇ ਬਾਹਰੀ ਪਦਾਰਥ (ਖਾਸ ਕਰ ਧਾਤ ਦੀ ਗੋਲੀ ਆਦਿ ਦੀ ਮੌਜੂਦਗੀ ਦਾ ਪਤਾ ਵੀ ਇਨ੍ਹਾਂ ਤਰੰਗਾਂ ਦੀ ਵਰਤੋਂ ਨਾਲ ਹੀ ਲੱਗ ਜਾਂਦਾ ਹੈ ।

ਸੰਨ ੧੯੬੦ ਤੋਂ ਹੀ ਪਰਾ-ਧੁਨੀ ਤਰੰਗਾਂ ਦੀ ਅਮਲੀ ਵਰਤੋਂ ਕਾਫੀ ਵਧੇਰੇ ਹੋ ਗਈ ਹੈ । ਅੱਖਾਂ ਦੇ ਇਲਾਜ, ਖਾਸ ਕਰ ਮੋਤੀਆ-ਬਿੰਦ ਰੋਗ ਨੂੰ ਖਤਮ ਕਰਨ ਤੇ ਰੇਟੀਨਾਂ ਦੀ ਜਾਂਚ ਵਿਚ ਇਨ੍ਹਾਂ ਤਰੰਗਾਂ ਦੀ ਵਰਤੋਂ ਬਹੁਤ ਲਾਭਦਾਇਕ ਸਿੱਧ ਹੋਈ ਹੈ । ਇਹ ਤਰੰਗਾਂ, ਔਰਤਾਂ ਦੇ ਗਰਭ ਵਿਚ ਮੌਜੂਦ ਬੱਚੇ ਦੇ ਵਿਕਾਸ ਦੀ ਜਾਂਚ ਲਈ ਵੀ ਵਰਤੀਆਂ ਜਾਂਦੀਆਂ ਹਨ । ਦਿਮਾਗ ਅੰਦਰ ਅਣਚਾਹੇ ਤੰਤੂਆਂ ਜਾਂ ਰਸੌਲੀਆਂ ਨੂੰ ਨਸ਼ਟ ਕਰਨ ਤੇ ਪਰਕਿੰਨਸਨ ਰੋਗ ਦੇ ਇਲਾਜ ਲਈ ਪਰਾ-ਧੁਨੀ ਤਰੰਗਾਂ ਦੀ ਵਰਤੋਂ ਆਮ ਕੀਤੀ ਜਾਣ ਲਗ ਪਈ ਹੈ । ਡਾਕਟਰੀ ਔਜ਼ਾਰਾਂ ਨੂੰ ਜਰਮ-ਮੁਕਤ ਕਰਨ ਵਿਚ ਇਨ੍ਹਾਂ ਤਰੰਗਾਂ ਦੀ ਵਰਤੋਂ ਬਹੁਤ ਹੀ ਲਾਹੇਵੰਦ ਸਾਬਤ ਹੋ ਚੁਕੀ ਹੈ ।

ਦੰਦ-ਸਾਜ਼ੀ ਦੇ ਕਾਰਜਾਂ ਵਿਚ ਪਰਾ-ਧੁਨੀ ਡਰਿੱਲ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਯੰਤਰ, ਬਹੁਤ ਹੀ ਸਹਿਜ ਢੰਗ ਨਾਲ, ਬਿਨ੍ਹਾਂ ਕਿਸੇ ਪੀੜ੍ਹ ਦੇ, ਦੰਦਾਂ ਦੇ ਸਖਤ ਪਦਾਰਥ ਨੂੰ ਕੱਟ ਦਿੰਦਾ ਹੈ। ਪਰਾ-ਧੁਨੀ ਸਕੇਨਰ ਯੰਤਰ ਛਾਤੀ, ਜਿਗਰ, ਦਿਮਾਗ, ਢਿੱਡ ਤੇ ਹੋਰ ਅੰਗਾਂ ਵਿਚ ਨੁਕਸਾਂ ਨੂੰ ਜਾਨਣ ਲਈ ਵਰਤੇ ਜਾਂਦੇ ਹਨ। ਇਕ ਗਰਭਵਤੀ ਔਰਤ ਦੇ ਗਰਭ ਵਿਚ ਬੱਚੇ ਦੀ ਹਾਲਤ, ਸਥਿਤੀ ਤੇ ਵਾਧੇ ਦੀ ਜਾਣਕਾਰੀ ਲਈ ਪਰਾ-ਧੁਨੀ ਸਕੇਨਰਾਂ ਦੀ ਵਰਤੋਂ ਕੀਤੀ ਜਾਂਦੀ ਹੈ।

### ਖੇਤੀਬਾੜੀ ਕਾਰਜ

ਭਿੰਨ ਭਿੰਨ ਕਿਸਮ ਦੇ ਬੀਜਾਂ ਜਾਂ ਨਵਪੁੰਗਰੇ ਬੀਜਾਂ ਉੱਤੇ ਪਰਾ-ਧੁਨੀ ਤਰੰਗਾਂ ਨੂੰ ਪਾਉਣ ਨਾਲ ਉਹ ਤੇਜ਼ੀ ਨਾਲ ਪੁੰਗਰਦੇ ਹਨ ਤੇ ਜਲਦੀ ਵੱਧ ਜਾਂਦੇ ਹਨ। ਇਕ ਅਜਿਹੇ ਹੀ ਤਜਰਬੇ ਦੌਰਾਨ ਇਹ ਦੇਖਿਆ ਗਿਆ ਹੈ ਕਿ ਪਰਾ-ਧੁਨੀ ਤਰੰਗਾਂ ਪਾਉਣ ਨਾਲ ਆਲੂ ਦੇ ਬੀਜ, ਆਮ ਹਾਲਤਾਂ ਨਾਲੋਂ ਘੱਟੋ ਘੱਟ ਇਕ ਹਫਤਾ ਪਹਿਲਾਂ ਪੁੰਗਰ ਪਏ ਤੇ ਇਨ੍ਹਾਂ ਪੁੰਗਰੇ ਹੋਏ ਆਲੂਆਂ ਨੂੰ ਬੀਜਣ ਉਤੇ, ਉਪਜ ਵੀ, ਆਮ ਹਾਲਤਾਂ ਨਾਲੋਂ ੫੦ ਪ੍ਰਤੀਸ਼ਤ ਤਕ ਵਧੇਰੇ ਹੋਈ।

### ਨੁਕਸਾਨ

ਬੇਸ਼ਕ ਪਰਾ-ਧੁਨੀ ਤਰੰਗਾਂ ਦੇ ਬਹੁਤ ਲਾਭ ਹਨ ਪ੍ਰੰਤੂ ਇਨ੍ਹਾਂ ਤਰੰਗਾਂ ਦੀ ਵਰਤੋਂ ਦੇ ਕੁਝ ਕੁ ਨੁਕਸਾਨ ਵੀ ਹਨ। ਇਹ ਤਰੰਗਾਂ ਜ਼ਿੰਦਾ ਪ੍ਰਾਣੀਆਂ ਉਪਰ ਨੁਕਸਾਨਦੇਹ ਅਸਰ ਪਾਉਂਦੀਆਂ ਹਨ। ਬੇਸ਼ਕ ਇਹ ਨੁਕਸਾਨ ਐਕਸ-ਕਿਰਨਾਂ ਜਾਂ ਗਾਮਾ ਕਿਰਨਾਂ ਦੁਆਰਾ ਜ਼ਿੰਦਾ-ਪ੍ਰਾਣੀਆਂ ਉੱਤੇ ਪਾਏ ਗੰਭੀਰ ਨੁਕਸਾਨਦੇਹ ਪ੍ਰਭਾਵਾਂ ਤੋਂ ਕਾਫੀ ਘੱਟ ਹੁੰਦਾ ਹੈ।

ਪਰਾ-ਧੁਨੀ ਜੈੱਨਰੇਟਰਾਂ ਨਾਲ ਲੰਬੇ ਅਰਸੇ ਤਕ ਕੰਮ ਕਰਨ ਵਾਲੇ ਵਿਅਕਤੀ ਅਕਸਰ ਥਕਾਵਟ ਜਾਂ ਉਵਤ ਆਉਣ ਵਾਲੀ ਹਾਲਤ ਮਹਿਸੂਸ ਕਰਦੇ ਹਨ। ਉਚ-ਤੀਬਰਤਾ ਪਰਾ-ਧੁਨੀ ਤਰੰਗਾਂ ਜੀਵ-ਕੋਸ਼ਾਂ (Cells) ਨੂੰ ਨੁਕਸਾਨ ਪਹੁੰਚਾਂਦੀਆਂ ਹਨ। ਇਹ ਜੀਵ-ਕੋਸ਼ਾਂ ਅੰਦਰ ਮੌਜੂਦ ਜੈਨੇਟਿਕ ਪਦਾਰਥਾਂ ਉਤੇ ਗੰਭੀਰ ਨੁਕਸਾਨਦੇਹ ਪ੍ਰਭਾਵ ਪੈਦਾ ਕਰਦੀਆਂ ਹਨ। ਇਹ ਤਰੰਗਾਂ ਖੂਨ ਵਿਚਲੇ ਲਾਲ ਕਣਾਂ ਨੂੰ ਨਸ਼ਟ ਕਰ ਦਿੰਦੀਆਂ ਹਨ। ਬਹੁਤ ਹੀ ਉਚ-ਤੀਬਰਤਾ ਵਾਲੀਆਂ ਪਰਾ-ਧੁਨੀ ਤਰੰਗਾਂ ਪਸ਼ੂਆਂ ਤੇ ਛੋਟੇ ਜੀਵਾਂ ਨੂੰ ਮਾਰ ਦੇਣ ਦੀ ਸਮਰਥਾ ਵੀ ਰਖਦੀਆਂ ਹਨ।

ਤੇ ਜਿਵੇਂ ਕਿ ਇਸ ਲੇਖ ਦੇ ਆਰੰਭ ਵਿਚ ਦਸਿਆ ਗਿਆ ਹੈ, ਅੱਜ ਪਰਾ-ਧੁਨੀ ਤਰੰਗਾਂ ਦੀ ਕੁਵਰਤੋਂ ਨੇ ਭਾਰਤੀ ਸਮਾਜ ਨੂੰ ਇਕ ਅਹਿਮ ਮਸਲੇ ਦਾ ਸ਼ਿਕਾਰ ਬਣਾ ਦਿਤਾ ਹੈ। ਇਸ ਮਸਲੇ ਦੇ ਨਤੀਜੇ ਵਜੋਂ ਮਨੁਖ, ਇਨਸਾਨੀਅਤ ਤੋਂ ਦੂਰ ਜਾ ਰਿਹਾ ਹੈ। ਆਪਣੇ ਹੀ ਬੱਚੇ ਦਾ ਕਾਤਲ ਬਣ ਰਿਹਾ ਮਨੁਖ, ਇਨ੍ਹਾਂ ਤਰੰਗਾਂ ਦੀ ਦੁਰਵਰਤੋਂ ਸਦਕਾ, ਸ਼ੈਤਾਨ ਦਾ ਸਾਂਝੀਦਾਰ ਬਣਦਾ ਜਾ ਰਿਹਾ ਹੈ।

ਕਸੂਰ ਪਰਾ-ਧੁਨੀ ਤਰੰਗਾਂ ਦਾ ਨਹੀਂ ਹੈ। ਜਿਵੇਂ ਕਿ ਉਪਰ ਵਰਣਿਤ ਤੱਥਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਤਰੰਗਾਂ ਦੀ ਸੁਯੋਗ ਵਰਤੋਂ ਮਨੁੱਖ ਦੇ ਅਨੇਕਾਂ ਕੰਮ ਸੁਆਰਦੀ ਹੈ। ਦਰਅਸਲ, ਪਰਾ-ਧੁਨੀ ਤਰੰਗਾਂ ਦੀ ਕਾਢ ਤੇ ਵਰਤੋਂ, ਕੁਦਰਤ ਦਾ ਇਨਸਾਨੀ ਸੂਝ ਨੂੰ ਬਖਸ਼ਿਆ ਇਕ ਵਰਦਾਨ ਹੈ ਸਰਾਪ ਨਹੀਂ। ਲੋੜ ਤਾਂ ਹੈ ਵਿਗਿਆਨ ਦੀਆਂ ਦੇਣਾਂ ਦੀ ਸੁਯੋਗ ਵਰਤੋਂ ਕਰਦੇ ਹੋਏ ਮਨੁੱਖੀ ਉੱਨਤੀ ਤੇ ਖੁਸ਼ਹਾਲੀ ਦੀਆ ਨਵੀਆਂ ਮੰਜ਼ਿਲਾਂ ਦੀ ਪ੍ਰਾਪਤੀ ਦੀ। ਨਾ ਕਿ ਵਿਗਿਆਨਕ ਤਕਨੀਕਾਂ ਦੀ ਦੁਰਵਰਤੋਂ ਕਰ ਮਨੁੱਖੀ ਹੋਂਦ ਨੂੰ ਵਿਨਾਸ਼ ਦੇ ਕੰਗਾਰ ਵਲ ਲਿਜਾਣ ਦੀ।

ਅਜੋਕੇ ਸਮੇਂ ਦੀ ਇਹ ਅਹਿਮ ਲੋੜ ਹੈ ਕਿ ਮਨੁਖ ਅੰਦਰਲੀ ਇਨਸਾਨੀ ਭਾਵਨਾ ਨੂੰ ਝੰਜੋੜ ਕੇ ਜਗਾਇਆ ਜਾਵੇ ਤਾਂ ਜੋ ਕੁਦਰਤ ਵਲੋਂ ਬਖਸ਼ੇ ਪਰਾ-ਧੁਨੀ ਤਰੰਗਾਂ ਦੇ ਵਰਦਾਨ ਨੂੰ ਮਨੁੱਖ-ਮਾਰੂ ਹਥਿਆਰ ਵਿਚ ਬਦਲਿਆ ਨਾ ਜਾ ਸਕੇ। ਆਉ। ਅਸੀਂ ਰਲ-ਮਿਲ ਅਹਿਦ ਕਰੀਏ ਕਿ ਅਜੋਕੇ ਸਮਾਜ ਵਿਚ ਫੈਲੇ ਪੁੱਤਰੀ-ਮਾਰੂ ਕੁਕਰਮ ਨੂੰ ਖਤਮ ਕਰਕੇ ਹੀ ਸਾਹ ਲਵਾਂਗੇ। ਆਸ ਹੈ ਇੱਕੀਵੀਂ ਸਦੀ ਦਾ ਭਾਰਤੀ ਸਮਾਜ ਇਸ ਭਿਆਨਕ ਸਮਾਜਿਕ ਮਸਲੇ ਉੱਪਰ ਕਾਬੂ ਪਾ ਚੁਕਾ ਹੋਵੇਗਾ।

ਮਕਾਨ ਨੰ: ੯੬ A/N, ਮੋਜੋਵਾਲ ਕਲੋਨੀ,
ਨਇਆ ਨੰਗਲ-੧੪੦੧੨੬



# ਬਰਨਾਰਡ ਸ਼ਾਅ ਦੀ ਦੁਨੀਆ

—ਪਿਆਰਾ ਸਿੰਘ ਦਾਤਾ—

□ਇਕ ਵਾਰ ਸ਼ਾਅ ਨੇ ਆਪਣੇ ਸਮੇਂ ਦੇ ਇਕ ਪ੍ਰਸਿਧ ਲੇਖਕ ਸਾਹਮਣੇ ਇਕ ਤਜਵੀਜ਼ ਰਖੀ, "ਆਉ, ਅਸੀਂ ਮਿਲ ਕੇ ਇਕ ਕਿਤਾਬ ਲਿਖੀਏ, ਤਾਂ ਜੋ ਦੋਹਾਂ ਲਿਖਾਰੀਆਂ ਦੀ ਲਿਖਤ ਕਮਾਲ ਦਾ ਰੂਪ ਧਾਰਨ ਕਰ ਲਏ।"

ਦੂਜਾ ਲੇਖਕ ਬੋਲਿਆ, "ਸ਼ਾਅ! ਕਦੀ ਗਧੇ ਤੇ ਘੋੜੇ ਦਾ ਵੀ ਮੇਲ ਹੋ ਸਕਦਾ ਹੈ ?"

ਸ਼ਾਅ ਨੇ ਫੌਰਨ ਜਵਾਬੀ ਹਮਲਾ ਕੀਤਾ, "ਭਾਈ ਜੇ ਇਹ ਤਜਵੀਜ਼ ਪਸੰਦ ਨਹੀਂ ਤਾਂ ਨਾ ਸਹੀ, ਪਰ ਮੈਨੂੰ ਬੰਦੇ ਤੋਂ ਘੋੜਾ ਕਿਉਂ ਬਣਾ ਰਿਹਾ ਏਂ ?

——

□ਇਕ ਛੋਟੀ ਜਿਹੀ ਗਲੀ ਚੋਂ ਸ਼ਾਅ ਤੇ ਵਿਅੰਗ ਲੇਖਕ ਜੀ. ਕੇ. ਚੈਟਰਟਨ ਲੰਘ ਰਹੇ ਸਨ। ਚੈਟਰਟਨ ਠੰਗਣਾ, ਮੋਟਾ ਤੇ ਭੱਦੀ ਸ਼ਕਲ ਦਾ ਸੀ, ਤੇ ਸ਼ਾਅ ਪਤਲਾ ਪਤੰਗ ਤੇ ਲੰਮ ਸਲੰਮਾ। ਚੈਟਰਟਨ ਨੇ ਬਾਹਵਾਂ ਖਿਲਾਰ ਕੇ ਕਿਹਾ, "ਮੈਂ ਇਸ ਬਦਮਾਸ਼ ਨੂੰ ਲੰਘਣ ਲਈ ਰਸਤਾ ਨਹੀਂ ਦਿਆਂਗਾ।"

ਸ਼ਾਅ ਇਕ ਦੀਵਾਰ ਦੇ ਨਾਲ ਲਗ ਕੇ ਰਾਹ ਛਡਦਿਆਂ ਹੋਇਆਂ ਕਹਿਣ ਲਗਾ "ਪਰ ਮੈਂ ਬਦਮਾਸ਼ਾਂ ਨੂੰ ਰਾਹ ਦੇ ਦਿਆ ਕਰਦਾ ਹਾਂ।"

——

□ਸ਼ਾਅ ਦੀ ਬਹੁਤ ਵਡੀ ਲਾਇਬਰੇਰੀ ਵੇਖ ਕੇ ਉਸ ਦਾ ਇਕ ਮਿੱਤਰ ਕਹਿਣ ਲਗਾ, "ਕਾਸ਼, ਮੇਰੇ ਪਾਸ ਵੀ ਇੱਡੀ ਵਡੀ ਤੇ ਖੂਬਸੂਰਤ ਲਾਇਬਰੇਰੀ ਹੁੰਦੀ।"

ਹੌਲੀ ਕੁ ਉਸ ਦੇ ਕੰਨ ਪਾਸ ਮੂੰਹ ਲਿਜਾ ਕੇ ਸ਼ਾਅ ਕਹਿਣ ਲਗੇ, "ਇਹ ਕੋਈ ਮੁਸ਼ਕਲ ਗੱਲ ਨਹੀਂ ਪਿਆਰੇ ! ਬਸ ਦੋਸਤਾਂ ਤੋਂ ਮਾਂਗਵੀਆਂ ਪੁਸਤਕਾਂ ਪੜ੍ਹਨ ਲਈ ਲਉ ਤੇ ਮੁੜ ਵਾਪਸ ਕਰਨ ਦਾ ਨਾਂ ਨਾ ਲਉ।"

"ਤੇ ਫਿਰ" ਉਹ ਦੋਸਤ ਹੈਰਾਨ ਹੋ ਕੇ ਕਹਿਣ ਲਗਾ। "ਫਿਰ ਕੀ, ਇਹੀ ਹੋਵੇਗਾ, ਜੋ ਤੁਹਾਡੇ ਸਾਹਮਣੇ ਹੈ" ਸ਼ਾਅ ਦਾ ਉਤਰ ਸੀ।

——

□ਸ਼ਾਅ ਨੂੰ ਇਕ ਲਿਖਾਰੀ ਨੇ ਗਿਲਾ ਕਰਦਿਆਂ ਕਿਹਾ, "ਅਜ ਮੈਂ ਬੰਕਮ ਸਟਰੀਟ ਤੋਂ ਲੰਘਿਆ ਤਾਂ ਕੁਤਿਆਂ ਨੇ ਮੇਰੀ ਪੈਂਟ ਹੀ ਫਾੜ ਦਿਤੀ।"

ਸ਼ਾਅ ਹਸ ਕੇ ਕਹਿਣ ਲਗਾ, "ਸ਼ੁਕਰ ਕਰ ਪਿਆਰੇ ! ਸਿਰਫ ਤੇਰੀ ਪੈਂਟ ਹੀ ਫਟੀ ਉਸ ਨਾਮਾਕੂਲ ਗਲੀ ਚੋਂ ਲੰਘਣ ਵਾਲੇ ਤਾਂ ਜੁਤੀਆਂ ਖਾ ਕੇ ਨਿਕਲਦੇ ਹਨ। ਉਨ੍ਹਾਂ ਦਾ ਮੂੰਹ ਕਾਲਾ ਕਰਕੇ ਗਧੇ ਤੇ ਸਵਾਰ ਕਰਾ ਕੇ ਉਨ੍ਹਾਂ ਦੇ ਜਲੂਸ ਕਢੇ ਜਾਂਦੇ ਹਨ, ਇਸ ਹਿਸਾਬ ਤੂੰ ਤਾਂ ਸਾਫ ਬਚ ਗਿਆ ਏਉਂ।"

□ਬਰਨਾਰਡ ਸ਼ਾਅ ਨੂੰ ਉਸ ਦੀ ਦੋਸਤ ਐਨੀ ਮਿੰਨਤਾਂ ਤਰਲੇ ਕਰਕੇ ਆਪਣੇ ਨਾਲ ਡਰਾਮਾ ਦਿਖਾਉਣ ਲਈ ਲੈ ਗਈ। ਸੁੰਦਰੀ ਅਗੇ ਬੈਠੀ ਤੇ ਸ਼ਾਅ ਪਿੱਛੇ। ਸ਼ਾਅ ਇੰਨਾ ਅਗੇ ਝੁਕ ਕੇ ਡਰਾਮਾ ਵੇਖਣ ਵਿਚ ਮਸਤ ਸੀ ਕਿ ਉਸ ਦੀ ਦਾੜ੍ਹੀ ਸੁੰਦਰੀ ਦੇ ਜੂੜੇ ਨਾਲ ਜਾ ਲਗੀ। ਇੰਨੇ ਨੂੰ ਸੁੰਦਰੀ ਨੇ ਆਪਣੇ ਜੂੜੇ ਨੂੰ ਖੋਹਲ ਕੇ ਮੁੜ ਪਿੰਨ ਲਗਾਈ ਤਾਂ ਜੂੜੇ ਵਿਚ ਹੀ ਸ਼ਾਅ ਦੇ ਵਾਲ ਫਸ ਗਏ।

ਸ਼ਾਹ ਜਦੋਂ ਪਿਛਲੇ ਪਾਸੇ ਝੁਕਿਆ ਤਾਂ ਆਪਣੀ ਦਾੜ੍ਹੀ ਨੂੰ ਸੁੰਦਰੀ ਦੇ ਜੂੜੇ ਨਾਲ ਬੰਨਿਆ ਪਾਇਆ। ਉਹ ਤਰਲਾ ਕਢਦੇ ਹੋਇਆਂ ਸੁੰਦਰੀ ਨੂੰ ਕਹਿਣ ਲਗਾ :—

"ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਮੈਡਮ, ਜਦ ਤਕ ਡਰਾਮਾ ਖਤਮ ਨਾ ਹੋਵੇ, ਮੈਂ ਤੁਹਾਡਾ ਸਾਥ ਛੱਡ ਕੇ ਨਹੀਂ ਜਾਵਾਂਗਾ।"

——

□ਬਰਨਾਰਡ ਸ਼ਾਅ ਅੰਗਰੇਜ਼ੀ ਦੇ ਬਹੁਤ ਵੱਡੇ ਹਾਸ ਵਿਅੰਗ ਲੇਖਕ ਸਨ। ਉਹ ਕਿਹਾ ਕਰਦੇ ਸਨ ਕਿ ਮੇਰਾ ਇਕ ਇਕ ਲਫਜ਼ ਇਕ ਪੌਂਡ ਕੀਮਤ ਰਖਦਾ ਹੈ।

□ਉਨ੍ਹਾਂ ਦੇ ਇਕ ਪ੍ਰੇਮੀ ਨੇ ਇਕ ਪੌਂਡ ਘਲ ਕੇ ਬੇਨਤੀ ਕੀਤੀ ਕਿ ਇਸ ਬਦਲੇ ਇਕ ਲਫਜ਼ ਘਲਣ ਦੀ ਕਿਰਪਾ ਕਰੋ।

ਜਵਾਬ ਵਿਚ ਸ਼ਾਅ ਨੇ ਲਿਖਿਆ, "ਧੰਨਵਾਦ।"

——

ਭਰੀ ਮਹਿਫਲ ਵਿਚ ਇਕ ਬੁਧੀਜੀਵੀ ਨੇ ਸ਼ਾਅ ਨੂੰ ਕਿਹਾ, "ਦੁਨੀਆਂ ਵਿਚ ਦੋ ਹੀ ਮਹਾਨ ਹਸਤੀਆਂ ਹਨ।"

ਵਿਚੋਂ ਗਲ ਕਟਦਿਆਂ ਹੋਇਆਂ ਸ਼ਾਅ ਨੇ ਪੁਛਿਆ, "ਪਈ ਇਕ ਤਾਂ ਤੂੰ ਹੋਇਆ, ਦੂਜਾ ਕੌਣ ਹੈ ?"

□ਸ਼ਾਅ ਇਕ ਨਾਟਕਕਾਰ ਦੇ ਜ਼ੋਰ ਦੇਣ ਤੇ ਉਸਦਾ ਨਾਟਕ ਵੇਖਣ ਗਿਆ, ਪਰ ਉਹ ਉਥੇ ਸਾਰਾ ਸਮਾਂ ਸੁਤਾ ਹੀ ਰਿਹਾ। ਨਾਟਕਕਾਰ ਨੇ ਕਿਹਾ, "ਮੈਂ ਤੁਹਾਡੀ ਰਾਏ ਜਾਣਨੀ ਚਾਹੁੰਦਾ ਸਾਂ, ਪਰ ਤੁਸੀਂ ਸਾਰਾ ਸਮਾਂ ਸੁਤੇ ਹੀ ਰਹੇ।" ਸ਼ਾਅ ਨੇ ਬੜੀ ਸੰਜੀਦਗੀ ਨਾਲ ਉਤਰ ਦਿਤਾ, "ਪਿਆਰੇ, ਸੌਣਾ ਵੀ ਤਾਂ ਇਕ ਤਰ੍ਹਾਂ ਨਾਟਕ ਬਾਰੇ ਰਾਏ ਹੀ ਹੈ ਨਾ।"

(੮੦/੪-ਬੀ ਮਾਲਵੀਆ ਨਗਰ ਨਵੀਂ ਦਿਲੀ ੧੭

ਯਾਦਾਂ ਦੀ ਪਟਾਰੀ 'ਚੋਂ

# ਸਤਿਗੁਰੂ ਪ੍ਰਤਾਪ ਸਿੰਘ ਜੀ ਦੀ
# ਇਕ ਸੁਹਾਣੀ ਯਾਦ

—ਹਰਬੰਸ ਸਿੰਘ ਮਠਾੜੂ—

ਆਪਣੀ ਇਕੋ ਇਕ ਮਿਲਣੀ ਤੋਂ ਪ੍ਰਾਪਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਦੀ ਖੁਸ਼ਬੋਈ ਸ: ਹਰਬੰਸ ਸਿੰਘ ਮਠਾੜੂ ਨੇ ਸਾਂਭ ਕੇ ਰਖੀ ਹੈ ਇਸ ਦਾ ਸਬੂਤ ਇਹ ਲੇਖ ਹੈ ਜੋ ਮੂਲ ਲਿਪੀ ਉਰਦੂ ਤੋਂ ਅਨੁਵਾਦ ਕੀਤਾ ਗਿਆ ਹੈ। —ਸੰਪਾਦਕ

ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮੇਰੀ ਇਕ ਸੰਖੇਪ ਜਿਹੀ ਮੁਲਾਕਾਤ ਅੱਜ ਤੋਂ ਪੈਂਤੀ ਸਾਲ ਤੋਂ ਪਹਿਲਾਂ ਦਮ ਦਮ ਹਵਾਈ ਅੱਡਾ ਕਲਕੱਤਾ ਦੇ ਕੋਲ ਹੋਈ ਸੀ। ਇਹ ਮੇਰੀ ਪਹਿਲੀ ਤੇ ਆਖਰੀ ਮੁਲਾਕਾਤ ਸੀ। ਦਰਸ਼ਨ ਹੋਇਆਂ ਨੂੰ ਭਾਵੇਂ ਕਿੰਨਾ ਲੰਮਾ ਸਮਾਂ ਲੰਘ ਗਿਆ ਹੈ ਪਰ ਉਹ ਤਸਵੀਰ ਮੇਰੇ ਦਿਲ ਦੇ ਸ਼ੀਸ਼ੇ ਵਿਚ ਇਵੇਂ ਬਣ ਗਈ ਕਿ ਅੱਜ ਵੀ ਨਾ ਉਹ ਸੱਧਮ ਹੀ ਹੋਈ ਤੇ ਨਾ ਹੀ ਧੁੰਦਲੀ ਹੋਈ ਹੈ।

ਇਹ ਸੱਚ ਹੀ ਹੋਵੇਗਾ ਕਿ ਜਿਹੜੀਆਂ ਜਿਹੜੀਆਂ ਆਤਮਾਵਾਂ ਨੇ ਇਸ ਮਹਾਨ ਆਤਮਾ ਤੋਂ ਰੌਸ਼ਨੀ ਕਬੂਲ ਕੀਤੀ ਹੋਵੇਗੀ ਜਾਂ ਜਿਨ੍ਹਾਂ ਨੂੰ ਸਤਿਗੁਰੂ ਮਹਾਰਾਜ ਜੀ ਨੇ ਚਾਰਜ ਕੀਤਾ ਹੋਵੇਗਾ ਯਕੀਨਨ ਅੱਜ ਵੀ ਉਸੇ ਤਰ੍ਹਾਂ ਰੌਸ਼ਨ ਹੋਣਗੀਆਂ ਜਿਸ ਤਰ੍ਹਾਂ ਮੈਂ ਇਹ ਕੁਝ ਸਤਰਾਂ ਲਿਖਦਾ ਹੋਇਆ ਮਹਿਸੂਸ ਕਰ ਰਿਹਾ ਹਾਂ।

ਮੇਰਾ ਕਾਰੋਬਾਰ ਸਾਜ਼ ਸੰਗੀਤ, ਜ਼ਿਆਦਾ ਤਰ ਬੈਂਜੋ ਜਪਾਨੀ ਕਿਸਮ ਦੇ ਬਨਾਉਣ ਅਤੇ ਉਹਨਾਂ ਨੂੰ ਭਾਰਤ ਦੇ ਦੂਸਰੇ ਹਿਸਿਆਂ ਵਿਚ ਵੇਚਣ ਦਾ ਸੀ। ਇਸੇ ਸਬੰਧ ਵਿਚ ਮੈਂ ਕਲਕੱਤੇ ਜਾਇਆ ਕਰਦਾ ਸੀ। ਕਲਕੱਤੇ ਜਦੋਂ ਮੈਂ ਪਹਿਲੀ ਵਾਰ ਗਿਆ ਤਾਂ ਇਕ ਹੋਟਲ ਵਿਚ ਠਹਿਰਿਆ। ਪਰ ਮੈਨੂੰ ਪਤਾ ਲਗਾ ਕਿ ਇਥੇ ਬੜਾ ਬਾਜ਼ਾਰ ਵਿਚ ਗੁਰਦੁਆਰਾ ਬੜੀ ਸੰਗਤ ਹੈ। ਇਤਿਹਾਸਕ ਗੁਰਦੁਆਰਾ ਜਿਥੇ ਗੁਰੂ ਨਾਨਕ ਦੇਵ ਜੀ ਵੀ ਆਏ ਦਸੇ ਜਾਂਦੇ ਹਨ। ਦੂਜੀ ਵਾਰ ਮੇਰੀ ਮੁਲਾਕਾਤ ਬੜੀ ਸੰਗਤ ਗੁਰਦੁਆਰਾ ਵਿਚ ਲੁਧਿਆਣਾ ਦੇ ਇਕ ਨਾਮਧਾਰੀ ਸੰਤ ਜੀ ਮਾਸਟਰ ਦਰਬਾਰਾ ਸਿੰਘ ਨਾਲ ਹੋਈ। ਉਹ ਉਂਜ ਤਾਂ ਆਗਰਾ ਦੀਆਂ ਬਣੀਆਂ ਜੁੱਤੀਆਂ ਦਾ ਕਲਕੱਤਾ ਵਿਚ ਵਪਾਰ ਕਰਦੇ ਸਨ ਪਰ ਕਿਉਂਕਿ ਸਾਡੀਆਂ ਆਦਤਾਂ ਆਪਸ ਵਿਚ ਮਿਲ ਜਿਹੀਆਂ ਗਈਆਂ ਸਨ ਅਸੀਂ ਇਕ ਦੂਜੇ ਦੇ ਕਰੀਬ ਹੋ ਗਏ। ਮੈਂ ਵੀ ਸ਼ਰਾਬ ਮੀਟ ਮਛਲੀ ਤੋਂ ਪਰਹੇਜ਼ ਕਰਦਾ ਸੀ ਅਤੇ ਮਾਸਟਰ ਜੀ ਤਾਂ ਹੈ ਹੀ ਨਾਮਧਾਰੀ ਸਨ। ਮੈਂ ਉਹਨਾਂ ਨੂੰ ਆਪਣੇ ਨਾਮਧਾਰੀ ਪਿਛੋਕੜ ਜਾਂ ਰਿਸ਼ਤੇਦਾਰੀ ਬਾਬਤ ਕੁਝ ਨਹੀਂ ਦਸਿਆ ਸੀ। ਮੇਰਾ ਪਹਿਰਾਵਾ ਉਨ੍ਹਾਂ ਤੋਂ ਵਖਰਾ ਸੀ। ਰੰਗਦਾਰ ਲਾਲ ਪਗੜੀ ਅਤੇ ਪੈਂਟ ਕਮੀਜ਼ ਆਦਿਕ।

ਅਗਲੀ ਸਵੇਰ ਜਦੋਂ ਮਾਸਟਰ ਜੀ ਮੈਨੂੰ ਮਿਲੇ ਤਾਂ ਕਹਿਣ ਲੱਗੇ ਕਿ "ਅੱਜ ਸਤਿਗੁਰੂ ਜੀ ਮਹਾਰਾਜ ਬੈਂਕਾਕ ਤੋਂ ਦਮ-ਦਮ ਹਵਾਈ ਅੱਡੇ ਤੇ ਆ ਰਹੇ ਹਨ, ਕੀ ਤੁਸੀਂ ਉਹਨਾਂ ਦੇ ਦਰਸ਼ਨਾਂ ਨੂੰ ਚਲੋਗੇ ?" ਮੈਂ ਤੁਰੰਤ ਮੰਨ ਗਿਆ ਅਤੇ ਮਨ ਹੀ ਮਨ ਵਿਚ ਮਾਸਟਰ ਜੀ ਦਾ ਧੰਨਵਾਦ ਕੀਤਾ ਕਿ ਪਹਿਲੀ ਵਾਰ ਹਵਾਈ ਅੱਡਾ ਅਤੇ ਸਤਿਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨ ਦਾ ਮੌਕਾ ਦਿਤਾ ਹੈ। ਗੁਰਦੁਆਰਾ ਦੇ ਐਨ ਕੋਲ ਫੁੱਲਾਂ ਦਾ ਬਾਜ਼ਾਰ ਸੀ। ਮਾਸਟਰ ਜੀ ਨੇ ਇਕ ਭਾਰੀ ਗੁਲਾਬ ਦੇ ਫੁੱਲਾਂ ਦਾ ਹਾਰ, ਜਿਸ ਦਾ ਭਾਰ ਢਾਈ ਤਿੰਨ ਕਿਲੋ ਜ਼ਰੂਰ ਹੋਵੇਗਾ, ਜਿਸ ਦੀ ਕੀਮਤ ਉਸ ਵੇਲੇ ਪੰਜ ਰੁਪਏ ਤੋਂ ਜ਼ਿਆਦਾ ਸੀ, ਸਤਿਗੁਰੂ ਮਹਾਰਾਜ ਜੀ ਦੀ ਸ਼ਾਨ ਦੇ ਸ਼ਾਇਆਂ ਖਰੀਦਿਆ।

ਮੈਂ ਮਾਸਟਰ ਜੀ ਨੂੰ ਕਿਹਾ ਕਿ ਮੈਂ ਤਾਂ ਜ਼ਿਆਦਾ ਖਰਚ ਨਹੀਂ ਕਰ ਸਕਦਾ ਅਤੇ ਮੈਂ ਕੋਈ ਮੁਕਾਬਲਾ ਵੀ ਨਹੀਂ ਸੀ ਕਰਨਾ ਸੋ ਆਪਣੀ ਹੈਸੀਅਤ ਦੇ ਅਨੁਸਾਰ ਮੈਂ ਇਕ ਛੋਟੀ ਗੁਲਾਬ ਦੀ ਕਲੀ ਚੁਣ ਲਈ ਜਿਸ ਦੀ ਕੀਮਤ ਫੁਲ ਵਾਲਿਆਂ ਨੇ ਚਾਰ ਆਨੇ ਮੈਥੋਂ ਵਸੂਲ ਕਰ ਲਈ।

ਮਨ ਵਿਚ ਕਈ ਪ੍ਰਕਾਰ ਦੇ ਵਿਚਾਰ ਅਤੇ ਸ਼ੌਕ ਲੈ ਕੇ ਅਸੀਂ ਦੋਵੇਂ ਕੁਝ ਪੈਦਲ, ਕੁਝ ਟਰਾਮ ਅਤੇ ਬੱਸ ਵਿਚ ਬੈਠ ਕੇ ਦਮ ਦਮ ਹਵਾਈ ਅੱਡਾ ਪਹੁੰਚ ਗਏ। ਹਵਾਈ ਅੱਡੇ ਤੇ ਜਿਥੇ ਖਾਸ ਖਾਸ ਲੋਕ ਜਾਂਦੇ ਤੇ ਇੰਤਜ਼ਾਰ ਕਰਦੇ ਨੇ ਅਜੇ ਪਹੁੰਚੇ ਹੀ ਸਾਂ ਕਿ ਸਤਿਗੁਰੂ ਮਹਾਰਾਜ ਅਤੇ ਉਹਨਾਂ ਦੇ ਨਾਲ ਕੁਝ ਦੂਸਰੇ ਸੰਤ ਸਾਹਿਬਾਨ ਕਮਰੇ ਵਿਚ ਦਾਖਲ ਹੋਏ। ਮਾਸਟਰ ਦਰਬਾਰਾ ਸਿੰਘ ਜੀ ਨੇ ਆਪਣਾ ਭਾਰੀ ਭਰਕਮ ਹਾਰ ਸਤਿਗੁਰੂ ਜੀ ਦੇ ਗਲ ਵਿਚ ਪਾਉਣਾ ਚਾਹਿਆ ਕਿ ਉਹਨਾਂ ਨੇ ਹੱਥ ਵਿਚ ਹੀ ਪਕੜ ਲਿਆ। ਹੁਣ ਆਈ ਮੇਰੀ ਵਾਰੀ। ਮੈਂ ਆਪਣੇ ਦੋਹਾਂ ਹੱਥਾਂ ਵਿਚ ਛੋਟੀ ਜਿਹੀ ਕਲੀ ਫੜੀ ਹੋਈ ਸ਼ਰਮਿੰਦਾ ਜਿਹਾ ਇਨਕਸਾਰੀ ਵਿਚ ਡੁੱਬਿਆ ਹੋਇਆ ਹੀਣਤਾ ਅਤੇ ਕਮਜ਼ੋਰੀਆਂ ਦੇ ਭਾਰ ਨਾਲ ਝੁਕਿਆ ਹੋਇਆ ਸਤਿਗੁਰੂ ਮਹਾਰਾਜ ਜੀ ਦੇ ਚਰਨਾਂ ਵਲ ਵਧਿਆ ਤਾਂ ਉਹਨਾਂ ਨੇ ਮੈਨੂੰ ਇਕ ਹੱਥ ਨਾਲ ਉਠਾਇਆ। ਉਹ ਕਲੀ ਮੇਰੇ ਹੱਥਾਂ ਚੋਂ ਫੜ ਲਈ। ਮੇਰੀਆਂ ਨਜ਼ਰਾਂ ਤਾਂ ਨੀਵੀਆਂ ਹੀ



ਸਤਿਗੁਰੂ ਪ੍ਰਤਾਪ ਸਿੰਘ ਜੀ (ਇਕ ਪੁਰਾਣੀ ਤਸਵੀਰ) ਇਹ ਤਸਵੀਰ ਨੈਰੋਬੀ ਦੇ ਹਵਾਈ ਅੱਡੇ ਦੀ ਹੈ। ਸਤਿਗੁਰੂ ਜੀ ਦਾ ਸਵਾਗਤ ਭਾਰਤੀ ਹਾਈ ਕਮਿਸ਼ਨਰ ਨੇ ਕੀਤਾ। ਨਾਲ ਸਤਿਗੁਰੂ ਜਗਜੀਤ ਸਿੰਘ ਜੀ ਤੇ ਪੰਡਿਤ ਗੋਪਾਲ ਸਿੰਘ ਖੜੇ ਦਿਸ ਰਹੇ ਹਨ। ਪਿੱਠ ਭੂਮੀ ਵਿਚ ਜਹਾਜ਼ ਤੋਂ ਉਤਰ ਰਿਹਾ ਜੱਥਾ।

ਸਨ। ਸ਼ਾਇਦ ਉਹਨਾਂ ਨੇ ਮੈਨੂੰ ਵੇਖਿਆਂ ਹੀ ਸੀ ਕਿ ਬੋਲੇ "ਪਛਾਣਿਆ?"

ਸਤਿਗੁਰੂ ਮਹਾਰਾਜ ਨੇ ਪਹਿਲਾਂ ਇਕ ਸੇਵਾਦਾਰ ਵਲ ਵੇਖਿਆ ਫੇਰ ਦੂਸਰੇ ਵਲ ਵੇਖਿਆ ਫਿਰ ਸਾਰਿਆਂ ਵਲ ਵਾਰੀ ਵਾਰੀ ਵੇਖਿਆ। ਮੈਂ ਵੀ ਘਬਰਾ ਗਿਆ। ਉਹ ਲੋਕ ਵੀ ਸਭ ਚੁੱਪ ਹੋ ਗਏ। ਬਾਕੀ ਦੂਜਿਆਂ ਬਾਰੇ ਤਾਂ ਮੈਂ ਕੁਝ ਨਹੀਂ ਜਾਣਦਾ ਪਰ ਮਾਸਟਰ ਜੀ ਨੇ ਬਾਅਦ ਵਿਚ ਮੈਨੂੰ ਦਸਿਆ ਅਤੇ ਉਨ੍ਹਾਂ ਦੇ ਚਿਹਰੇ ਤੋਂ ਵੀ ਇਹ ਜ਼ਾਹਰ ਸੀ ਕਿ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਕੁਝ ਗਲਤ ਫਹਿਮੀ ਹੋ ਗਈ ਹੈ। ਮੈਂ ਸਮਝਿਆ ਕਿ ਕਿਤੇ ਭੁਲੇਖਾ ਨਾ ਲਗ ਗਿਆ ਹੋਵੇ। ਮੈਂ ਤਾਂ ਉਹਨਾਂ ਨੂੰ ਪਹਿਲੀ ਵਾਰ ਹੀ ਦੇਖਿਆ ਹੈ। ਸੱਚ ਮੁੱਚ ਪਹਿਲੀ ਵਾਰ। ਸਾਰੇ ਲੋਕ ਥੋੜਾ ਜਿਹਾ ਘਬਰਾ ਜਿਹੇ ਗਏ। ਮੈਂ ਹਿੰਮਤ ਤੇ ਹੌਸਲਾ ਕਰਕੇ ਸਤਿਗੁਰੂ ਮਹਾਰਾਜ ਜੀ ਵਲ ਹੌਲੀ ਹੌਲੀ ਵੇਖਿਆ। ਉਹ ਮੁਸਕਾਉਂਦਾ ਹੋਇਆ ਚਿਹਰਾ ਜੋ ਅੱਜ ਵੀ ਮੈਨੂੰ ਹੂਬਹੂ ਦਿਲ ਦੇ ਸ਼ੀਸ਼ੇ ਵਿਚ ਨਜ਼ਰ ਆ ਰਿਹਾ ਏ। ਉਹ ਹੋਰ ਖੁਸ਼ ਹੋਏ। ਬਾਕੀ ਸਭ ਨਜ਼ਰਾਂ ਝੁਕਾਈ ਖਾਮੋਸ਼। ਸਤਿਗੁਰੂ ਜੀ ਫਿਰ ਬੋਲੇ "ਯਾਦ ਕਰ ਲੌ ਇਹ ਕੌਣ ਹੈ। ਅਸੀਂ ਇਹਨਾਂ ਦੇ ਘਰ ਵੀ ਗਏ ਸੀ" ਸੱਚ ਮੁੱਚ ਇਹ ਇਕ ਮੋਅਜਜ਼ਾ ਸੀ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਫੁਰਮਾਇਆ ਕਿ ਇਹ ਭਾਈ ਪ੍ਰੇਮ ਸਿੰਘ ਦੇ ਭਾਣਜੇ ਹਨ। ਉਹਨਾਂ ਦਾ ਬੈਂਜੋ ਦਾ ਕਾਰਖਾਨਾ ਹੈ। ਅਸੀਂ ਕਾਰਖਾਨੇ ਦਿਆਲ ਸਿੰਘ ਨੂੰ ਮਿਲਣ ਰੁਕੇ ਸਾਂ। ਘਰ ਵੀ ਗਏ ਸਾਂ। ਆਹ ਆਹ ਦਿਨ ਤੇ ਤਾਰੀਖ ਸੀ।"

ਆਪ (ਪਾਠਕ) ਜੀ ਨੇ ਇਹ ਪੜ੍ਹਿਆ ਹੈ। ਤੁਹਾਡੇ 'ਚੋਂ ਕੁਝ ਕੁ ਦੇ ਸਿਵਾਏ ਮੇਰੀ ਜਾਣ ਪਹਿਚਾਣ ਨਹੀਂ ਹੋਵੇਗੀ। ਤੁਸੀਂ ਸੱਚੇ ਹਿਰਦੇ ਨਾਲ ਇਹ ਦਸੋ ਕਿ ਜੇ ਇਹ ਵਾਕਿਆ ਤੁਹਾਡੇ ਨਾਲ ਪੇਸ਼ ਆਇਆ ਹੁੰਦਾ ਜਾਂ ਤੁਸੀਂ ਮੇਰੀ ਥਾਂ ਤੇ ਹੁੰਦੇ ਤਾਂ ਕੀ ਮਹਿਸੂਸ ਕਰਦੇ।

ਕੀ ਮੈਂ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਨੂੰ ਸਭ ਕੁਝ ਜਾਨਣ ਵਾਲਾ (ਜਾਣੀ-ਜਾਣ) ਕਹਾਂ। ਇਹ ਕਿਹੜੇ ਅੰਤਰਜਾਮੀਆਂ ਵਾਸਤੇ ਕਹਿੰਦੇ ਹਨ ਕਿ ਉਹ ਦਿਲਾਂ ਦੇ ਭੇਦ ਜਾਣਦਾ ਹੈ। "ਉਹ" ਅਗੇ ਅਤੇ ਪਿਛੇ ਦੀ ਬਾਤ ਜਾਣਦਾ ਹੈ। ਉਹ ਤੁਹਾਡੇ ਅੰਗ ਸੰਗ ਰਹਿੰਦਾ ਹੈ।

ਸਤਿਗੁਰੂ ਮਹਾਰਾਜ ਨੇ ਸਭ ਦਾ ਭਰਮ ਤੋੜ ਦਿਤਾ ਇਨੀ ਦ੍ਰਿੜ੍ਹਤਾ ਨਾਲ। ਜ਼ਰਾ ਵੀ ਉਹਨਾਂ ਦੇ ਮਨ ਵਿਚ ਸ਼ੱਕ ਪੈਦਾ ਨਹੀਂ ਹੋਇਆ। ਫਿਰ ਮੈਨੂੰ ਕਿਹਾ ਕਿ ਫਲਾਣੇ ਆਦਮੀ ਤੋਂ ਸਟੀਲ ਦਾ ਗੜਵਾ ਲੈ ਕੇ ਦਿਆਲ ਸਿੰਘ ਨੂੰ ਜਲੰਧਰ ਦੇ ਦੇਣਾ ਉਹ ਸਾਨੂੰ ਪਹੁੰਚਾ ਦੇਵੇਗਾ।

ਮਾਸਟਰ ਦਰਬਾਰਾ ਸਿੰਘ ਨੂੰ ਉਸਦਾ ਹਾਰ ਵਾਪਸ ਦੇ ਦਿਤਾ। ਮਾਸਟਰ ਜੀ ਇਹ ਹਾਰ ਭਾਰੀ ਹੈ। ਅਸੀਂ ਦਿੱਲੀ ਤਕ ਇਸੇ ਜਹਾਜ਼ ਵਿਚ ਜਾਵਾਂਗੇ। ਹਾਰ ਹਵਾਈ ਜਹਾਜ਼ ਵਿਚ ਨਹੀਂ ਜਾ ਸਕੇਗਾ। "ਹਾਂ ਇਹ ਗੁਲਾਬ ਦੀ ਕਲੀ ਜ਼ਰੂਰ ਆਪਣੇ ਨਾਲ ਲੈ ਜਾਵਾਂਗੇ।"

ਦਮ ਦਮ ਹਵਾਈ ਅੱਡਾ ਤੋਂ ਵਾਪਸੀ ਤੇ ਮਾਸਟਰ ਦਰਬਾਰਾ ਸਿੰਘ ਨੇ ਬਾਰ ਬਾਰ ਮੈਨੂੰ ਇਹ ਹੀ ਕਿਹਾ ਕਿ ਵਾਹ ਰੀ ਕਿਸਮਤ ਮੈਂ ਤਾਂ ਤੁਹਾਨੂੰ ਲੈ ਕੇ ਆਇਆ ਸੀ ਕਿ ਸਾਥ ਚੰਗਾ ਰਹੇਗਾ। ਮਹਾਰਾਜ ਜੀ ਨੇ ਮੇਰੇ ਨਾਲ ਤਾਂ ਕੋਈ ਗੱਲ ਨਹੀਂ ਕੀਤੀ। ਤੁਸਾਂ ਮੈਨੂੰ ਕਦੇ ਕੁਝ ਦਸਿਆ ਹੀ ਨਹੀਂ। ਬਾਵਜੂਦ ਇਸ ਗੱਲ ਦੇ ਕਿ ਮਾਸਟਰ ਜੀ ਦਾ ਹਾਰ ਵਾਪਸ ਕਰ ਦਿਤਾ। ਮਾਸਟਰ ਜੀ ਇੰਨੇ ਖੁਸ਼ ਸਨ ਕਿ ਬਿਆਨ ਤੋਂ ਬਾਹਰ ਦੀ ਗੱਲ ਹੈ। ਉਹਨਾਂ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਉਹ ਕੀ ਕਰਨ ਅਤੇ ਕਹਿਣ। ਆਖਰ ਉਹ ਉੱਚੀ ਆਵਾਜ਼ ਵਿਚ ਬੇਤਹਾਸ਼ਾ ਬੋਲ ਉਠੇ, "ਪਾ ਲਿਆ, ਮੈਂ ਪਾ ਲਿਆ ਸੱਚਾ ਸਤਿਗੁਰੂ ਮੈਂ ਪਾ ਲਿਆ।" ਉਹ ਸੂਫੀ ਮਾਸਟਰ ਸੰਤ ਸੁਭਾਅ ਆਪਣੇ ਆਪ ਵਿਚ ਸਮਾ ਨਹੀਂ ਸੀ ਰਿਹਾ। ਸੰਤ ਨਿਧਾਨ ਸਿੰਘ ਆਲਮ ਜੋ ਸਤਿਗੁਰੂ ਜੀ ਦੇ ਨਾਲ ਹੀ ਬੰਕਾਕ ਤੋਂ ਆਏ ਸਨ ਸਾਡੇ ਨਾਲ ਹੀ "ਗੁਰਦੁਆਰਾ ਬੜੀ ਸੰਗਤ" ਕਲਕੱਤਾ ਵਿਚ ਠਹਿਰੇ ਅਤੇ ਦੂਸਰੇ ਦਿਨ ਅਸੀਂ ਸਾਰੇ ਆਪਣੇ ਆਪਣੇ ਸ਼ਹਿਰ ਲਈ ਵਾਪਸ ਚਲ ਪਏ।

ਜਲੰਧਰ ਵਾਪਸ ਘਰ ਆਉਂਦਿਆਂ ਹੀ ਮੈਂ ਸਾਰਾ ਵਾਕਿਆ ਆਪਣੀ ਮਾਂ ਜਿਸ ਨੂੰ ਅਸੀਂ ਬੀਬੀ ਜੀ ਕਹਿੰਦੇ ਹਾਂ ਨੂੰ ਕਹਿ ਸੁਣਾਇਆ। ਬੀਬੀ ਜੀ ਨੇ ਸਭ ਸੁਨਣ ਬਾਅਦ ਕਿਹਾ ਕਿ ਤੇਰੇ ਮਾਮਾ ਜੀ ਕਿਹਾ ਕਰਦੇ ਸਨ ਕਿ ਭੈਣੀ ਸਾਹਿਬ ਤੋਂ ਜੇ ਕੋਈ ਵੱਛੀ ਲੈ ਆਈਏ ਅਤੇ ਉਸ ਵੱਛੀ ਗਾਂ ਦੀ ਅਗੋਂ ਨਸਲ ਚਲ ਜਾਵੇ, ਦੋ ਤਿੰਨ ਪੁਸ਼ਤਾਂ ਬਾਅਦ ਵੀ ਸਤਿਗੁਰੂ ਮਹਾਰਾਜ ਦੀ ਨਜ਼ਰ ਪੈ ਜਾਵੇ ਤਾਂ ਦਸ ਦਿਆ ਕਰਦੇ ਸਨ ਕਿ ਭੈਣੀ ਸਾਹਿਬ ਦੀ ਫਲਾਣੀ ਗਊ ਦੀ ਨਸਲ ਚੋਂ ਇਹ ਗਊ ਹੈ।

ਫਿਰ ਬੀਬੀ ਜੀ ਨੇ ਕਿਹਾ ਕਿ ਸਤਿਗੁਰੂ ਮਹਾਰਾਜ ਨੇ ਤੇਰੇ ਮੁਹਾਂਦਰੇ ਤੋਂ ਹੀ ਪਛਾਣ ਲਿਆ ਉਂਜ ਸਤਿਗੁਰੂ ਜਾਣੀ ਜਾਣ ਹੁੰਦੇ ਹਨ ਅਸੀਂ ਇਹ ਨਹੀਂ ਸਮਝ ਸਕਦੇ। ਮੈਂ ਜਦੋਂ ਵੀ ਇਹ ਵਾਕਿਆ ਯਾਦ ਕਰਦਾ ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ ਨੂਰਾਨੀ ਚਿਹਰਾ ਮੇਰੇ ਮਨ ਹੀ ਮਨ ਵਿਚ ਦਰਸ਼ਨ ਦੇ ਦਿੰਦਾ ਹੈ ਅਤੇ ਬਦੋਬਦੀ ਮੇਰੀ ਜ਼ਬਾਨ ਤੇ ਧੰਨ ਸਤਿਗੁਰੂ ਪ੍ਰਤਾਪ ਸਿੰਘ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਜਾਂਦਾ ਹੈ।

ਕੇਟ ਕਿਸ਼ਨ ਚੰਦ
ਜਲੰਧਰ।

---

੧. ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਪੰਥ ਭੂਸ਼ਣ ਸ: ਹਰਵਿੰਦਰ ਸਿੰਘ ਹੰਸਪਾਲ ਤੇ ਸੰਤ ਸੁਰਿੰਦਰ ਸਿੰਘ ਜੀ ਦੇ ਉਦਮ ਨਾਲ ਮਲੇਰਕੋਟਲਾ ਵਿਖੇ ਜਰਗ ਚੌਂਕ ਦਾ ਨਾਂ "ਨਾਮਧਾਰੀ ਸ਼ਹੀਦੀ ਚੌਂਕ" ਅਤੇ ਮਲੇਰਕੋਟਲਾ ਖੰਨਾ ਰੋਡ ਦਾ ਨਾਂ "ਨਾਮਧਾਰੀ ਸ਼ਹੀਦੀ ਮਾਰਗ ਸ੍ਰੀ ਨਿਰਮਲਜੀਤ ਸਿੰਘ ਕਲਸੀ ਡੀ. ਸੀ. ਸੰਗਰੂਰ ਵਲੋਂ ਰਖਿਆ ਗਿਆ।

——

੨. ਸੰਤ ਸੁਰਿੰਦਰ ਸਿੰਘ ਜੀ ਦੇ ਦਸਣ ਮੁਤਾਬਿਕ ਸ: ਬੇਅੰਤ ਸਿੰਘ ਮੁਖ ਮੰਤਰੀ ਪੰਜਾਬ ਵਲੋਂ ਸਾਰੇ ਅਜਾਇਬਘਰਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਲਗਾਉਣ ਦੇ ਆਰਡਰ ਹੋ ਚੁਕੇ ਹਨ।

ਇਸੇ ਤਰ੍ਹਾਂ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੀ ਜਨਮ ਭੂਮੀ ਪਿੰਡ ਸਿੰਘ ਭੂਮ ਜ਼ਿਲਾ ਹੁਸ਼ਿਆਰਪੁਰ ਵਿਖੇ ਸ੍ਰੀ ਹੰਸਪਾਲ ਤੇ ਨਾਮਧਾਰੀ ਜੀ ਦੇ ਉਦਮ ਨਾਲ "ਉੱਨਤ ਗ੍ਰਾਮ" ਦੇ ਆਰਡਰ ਮੁਖ ਮੰਤਰੀ ਪੰਜਾਬ ਵਲੋਂ ਡੀ. ਸੀ. ਹੁਸ਼ਿਆਰਪੁਰ ਨੂੰ ਹੋ ਚੁਕੇ ਹਨ। (ਦਲੀਪ ਸਿੰਘ)

ਇਤਿਹਾਸ ਦੇ ਪਤਰੇ

# ਗੁਰੂ ਰਾਮ ਸਿੰਘ :
# ਪਰਚਾਰ ਦੇ ਚਾਰ ਸਾਲ

—ਨਾਹਰ ਸਿੰਘ

ਸੰਨ ੧੮੬੭ ਦੇ ਪਿਛੋਂ ਦੇ ੪ ਸਾਲ ਗੁਰੂ ਰਾਮ ਸਿੰਘ ਜੀ ਨੇ ਦੌਰੇ ਕਰਕੇ ਪੰਜਾਬ ਦੇ ਜ਼ਿਲਿਆਂ ਅੰਬਾਲਾ, ਲੁਧਿਆਣਾ, ਫੀਰੋਜ਼ਪੁਰ, ਸਿਖ ਰਿਆਸਤਾਂ ਦੇ ਇਲਾਕਿਆਂ, ਹੁਸ਼ਿਆਰਪੁਰ, ਜਲੰਧਰ, ਅੰਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ ਅਤੇ ਗੁਜਰਾਂਵਾਲਾ ਵਿਚ ਅੰਮ੍ਰਿਤ ਛਕਾਣ, ਸਿਖੀ ਫੈਲਾਨ ਅਤੇ ਸਮਾਜਕ ਕੁਰੀਤੀਆਂ ਦਾ ਸੁਧਾਰ ਕਰਨ ਵਿਚ ਲਗਾਏ। ਨਾਮਧਾਰੀਆਂ ਦੀਆਂ ਹਥ ਲਿਖੀਆਂ ਅਣ-ਛੱਪੀਆਂ ਪੁਸਤਕਾਂ ਵਿਚ ਆਪ ਜੀ ਦੇ ਇਨ੍ਹਾਂ ਦੌਰਿਆਂ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਹੋਇਆ ਹੈ ਅਤੇ ਜੇ ਇਸ ਨੂੰ ਤਰਤੀਬ ਦੇ ਕੇ ਸੰਮਤ ਵਾਰ ਲਿਖ ਦਿਤਾ ਜਾਏ, ਤਦ ਇਤਿਹਾਸਕ ਨੁਕਤੇ ਨਾਲ ਇਹ ਪੰਜਾਬ ਦੀ ਸਮਾਜਕ ਜ਼ਿੰਦਗੀ ਦੇ ਇਤਿਹਾਸ ਲਈ ਵਡਮੁਲਾ ਹੋਵੇਗਾ।

ਸੰਨ ੧੮੬੮ ਵਿਚ ਪਰਚਾਰ ਕਰਦੇ ਹੋਏ ਗੁਰੂ ਰਾਮ ਸਿੰਘ ਜੀ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਪਹੁੰਚੇ। ਲਾਹੌਰ ਵਿਚ ਦੀ ਲੰਘਦੇ ਹੋਏ ਸੰਮਤ ੧੯੨੫ ਦੀ ਮਾਘੀ ਆਪ ਜੀ ਨੇ ਬਾਬੇ ਜਮੀਅਤ ਸਿੰਘ ਹੋਰਾਂ ਪਾਸ ਪਿੰਡ ਗਿੱਲ ਜ਼ਿਲਾ ਸਿਆਲਕੋਟ ਵਿਚ ਕੀਤੀ। ਆਪ ਜੀ ਨੇ ਇਸ ਸੰਮਤ ਦਾ ਹੋਲਾ ਜੋ ਮਾਰਚ ੧੮੬੯ ਵਿਚ ਸੀ, ਮਾਨਾ ਵਾਲੇ ਦੇ ਸਰਦਾਰ ਹੀਰਾ ਸਿੰਘ ਅਤੇ ਸਰਦਾਰ ਬੁਧ ਸਿੰਘ ਦੇ ਪਿੰਡ ਕੀਤਾ। ਪਿੰਡ ਮਾਨਾਂ ਵਾਲੇ ਦਾ ਹੋਲਾ ਨਾਮਧਾਰੀ ਇਤਿਹਾਸ ਦਾ ਇਕ ਬਹੁਤ ਮਸ਼ਹੂਰ ਮੇਲਾ ਹੈ। ਸਰਦਾਰ ਲਹਿਣਾ ਸਿੰਘ ਘਰਜਾਖੀਆ ਜਿਸ ਦੇ ਘਰ ਜਰਨੈਲ ਹਰੀ ਸਿੰਘ ਜੀ ਨਲੂਏ ਦੀ ਪੁਤਰੀ ਸੀ, ਨਾਮਧਾਰੀ ਸਜਿਆ। ਨਲੂਆ ਖਾਨਦਾਨ ਨਾਲ ਗੁਰੂ ਰਾਮ ਸਿੰਘ ਦਾ ਗੂੜ੍ਹਾ ਸਬੰਧ ਹੋ ਗਿਆ। ਸਰਦਾਰ ਹਰੀ ਸਿੰਘ ਨਲੂਏ ਦਾ ਪੁਤਰ ਮੋਤੀ ਸਿੰਘ ਨੈਪਾਲ ਰਾਜ ਦੀਆਂ ਫੌਜਾਂ ਵਿਚ ਅਜੀਟਣ ਸੀ। ਏਥੇ ਹੀ ਆਪ ਜੀ ਨੇ ਫੁਰਮਾਇਆ ਸੀ ਕਿ ਮੈਂ ਸਿਰਫ ਢਾਈ ਸਿਖ ਦੇਖੇ ਹਨ ਸਰਦਾਰ ਲਹਿਣਾ ਸਿੰਘ ਘਰਜਾਖੀਆ ਪੂਰਾ, ਬਾਬਾ ਜਮੀਅਤ ਸਿੰਘ ਕਾਹਣੇਵਾਲਾ ਪੂਰਾ ਅਤੇ ਬਾਬਾ ਜਮੀਅਤ ਸਿੰਘ ਗਿਲਾਂ ਵਾਲਾ ਅੱਧਾ। ਏਥੇ ਹੀ ਮਹਾਰਾਜਾ ਰਣਜੀਤ ਦੇ ਪਸ਼ਾਵਰ ਦੇ ਗਵਰਨਰ ਸਰਦਾਰ ਮੀਹਾਂ ਸਿੰਘ ਦਾ ਭਤੀਜਾ ਤਾਰਾ ਸਿੰਘ ਪਿੰਡ ਮਿਸਰੀ ਮੀਣੇ ਵਾਲਾ ਆਪ ਜੀ ਦੇ ਹਥੋਂ ਅਮ੍ਰਿਤ ਛੱਕ ਕੇ ਨਾਮਧਾਰੀ ਸਜਿਆ। ਕੋਟ ਸ਼ੇਰੇ ਵਾਲੀ ਮਾਈ ਭਾਗਣ ਆਪ ਜੀ ਨੂੰ ਆਪਣੇ ਪਿੰਡ ਲੈ ਗਈ ਅਤੇ ਭੰਡਾਰਾ ਕੀਤਾ। ਸੰਨ ੧੮੬੮ ਦੀ ਸਰਕਾਰੀ ਰੀਪੋਰਟ ਅਨੁਸਾਰ ਗੁਜਰਾਂਵਾਲੇ ਦੇ ਇਲਾਕੇ ਦੇ ਲੋਕੀ ਨਾਮਧਾਰੀ ਬਣ ਰਹੇ ਸਨ। ਸਰਕਾਰੀ ਕਰਮਚਾਰੀਆਂ ਦੀ ਇਸ ਸਾਲ ਦੀ ਰੀਪੋਰਟ ਵਿਚ ਬੜੀਆਂ ਹੀ ਕੋਝੀਆਂ ਜਿਹੀਆਂ ਗਲਾਂ ਲਿਖ ਕੇ ਨਤੀਜੇ ਕੱਢੇ ਗਏ ਹਨ। ਲਿਖਿਆ ਹੈ ਕਿ ਲੋਕੀ ਇਸ ਸਾਲ ਨਾਮਧਾਰੀ ਨਹੀਂ ਬਣ ਰਹੇ। ਜਿਹੜਾ ਅਸਲੀਅਤ ਤੋਂ ਉੱਕਾ ਹੀ ਦੂਰ ਹੈ। ਜਿਸ ਬੀਬੀ ਚੰਦੋ ਨੂੰ ਸਰਕਾਰੀ ਅਫਸਰਾਂ ਨੇ ਪ੍ਰਚਾਰਕ ਲਿਖਿਆ ਹੈ ਅਸਲ ਵਿਚ ਉਹ ਸਿਰਫ ੧੫ ਸਾਲ ਦੀ ਲੜਕੀ ਸੀ। ਰੀਪੋਰਟ ਦੇ ਅਖੀਰ ਵਿਚ ਲਿਖਿਆ ਹੈ ਕਿ ਸਰਕਾਰ ਨੂੰ ਨਾਮਧਾਰੀਆਂ ਤੇ ਨਿਗਰਾਣੀ ਰਖਣੀ ਚਾਹੀਦੀ ਹੈ, ਕਿਉਂਕਿ ਇਹ ਗਲ ਭੀ ਸੰਭਵ ਹੈ ਕਿ ਦੱਬੀ ਹੋਈ ਅਗਨੀ ਮੁੜ ਫੇਰ ਪ੍ਰਚੰਡ ਜਵਾਲਾ ਬਣ ਜਾਏ। ਨਾਮਧਾਰੀਆਂ ਦੀਆਂ ਇਕੱਤਰਤਾਵਾਂ ਤੇ ਪਾਬੰਦੀਆਂ ਢਿਲੀਆਂ ਹੋਵਣ ਪਿਛੋਂ ਕੂਕਿਆਂ ਨੇ ਆਪਣੇ ਆਪਣੇ ਇਲਾਕਿਆਂ ਵਿਚ ਮੇਲੇ ਯਾ ਦੀਵਾਨ ਲਗਾਵਣੇ ਸ਼ੁਰੂ ਕੀਤੇ। ਸੰਮਤ ੧੯੨੫ ਦੇ ਯਾ ਮਾਰਚ ੧੮੬੯ ਹੋਲੇ ਦੇ ਮੇਲੇ ਲਈ ਬਾਬਾ ਖੁਸ਼ਹਾਲ ਸਿੰਘ ਅਤੇ ਮਸਤਾਨ ਸਿੰਘ ਥਰਾਜ ਵਾਲਿਆਂ ਨੇ ਦੂਰ ਨੇੜੇ ਦੇ ਨਾਮਧਾਰੀ ਸਿੰਘਾਂ ਨੂੰ ਸਦੇ ਭੇਜ ਦਿਤੇ। ਮੁਕਤਸਰ, ਫ਼ਾਜ਼ਿਲਕਾ ਅਤੇ ਅਬੋਹਰ ਦੇ ਇਲਾਕਿਆਂ ਦੀ ਨਵੀਂ ਬੰਦੋਬਸਤ ਹੋ ਰਹੀ ਸੀ। ਮੋਗੇ ਬਠਿੰਡੇ ਫਰੀਦਕੋਟ ਦੇ ਇਲਾਕਿਆਂ ਦੇ ਕੇਸਾਂ ਵਾਲੇ ਜੱਟ, ਮੁਸਲਮਾਨ ਬੋਦਲਿਆਂ, ਵਟੂਆਂ, ਖੋਖਰਾਂ, ਬਾਗੜੀਏ ਬਿਸ਼ਨੋਈਆਂ, ਜਾਟਾਂ ਆਦਿ ਤੋਂ ਚਾਰ ਆਨੇ ਤੋਂ ਲੈ ਕੇ ਇਕ ਰੁਪਿਆ ਵਿਘਾ ਬੰਜ ਜ਼ਮੀਨਾਂ ਖਰੀਦ ਰਹੇ ਸਨ। ਜ਼ਮੀਨਾਂ ਬਰਾਨੀ ਸਨ। ਹਾੜੀ ਸੌਣੀ ਦੀਆਂ ਫਸਲਾਂ ਮੀਂਹ ਪੈਣ ਤੇ ਹੋ ਜਾਂਦੀਆਂ ਸੀ। ਦੂਰ ਦੂਰ ਤੱਕ ਟਿੱਬੇ ਹੀ ਟਿਬੇ ਚਲੇ ਜਾਂਦੇ ਸਨ। ਪ੍ਰਬੰਧ ਇਹ ਰਖਿਆ ਹੋਇਆ ਸੀ ਕਿ ਇਕ ਟਬਰ ਦੇ ਕੁਝ ਜੀ ਪਿਛਲੇ ਪਿੰਡ ਰਹਿੰਦੇ ਅਤੇ ਕੁਝ ਅਗਲੇ ਪਿੰਡ ਚਲੇ ਜਾਂਦੇ। ਕਈ ਕਈ ਪਿੰਡਾਂ ਦੇ ਲੋਕੀ ਚੋਰੀ, ਧਾੜਿਆਂ ਤੋਂ ਡਰਦੇ ਕਠੇ ਹੋ ਕੇ ਤੁਰਦੇ। ਥਰਾਜ ਵਾਲੇ ਦੇ ਹੋਲੇ ਦੀਆਂ ਖਬਰਾਂ ਸੁਣਕੇ ਆਲੇ ਦੁਆਲੇ ਦੇ ਬਹੁਤ ਸਾਰੇ ਨਾਮਧਾਰੀ ਸਿੰਘ ਅਤੇ ਉਹਨਾਂ ਦੇ ਸੰਗੀ ਸਾਥੀ ਮੁਕਤਸਰ ਤੋਂ ਪਰੇ ਪਿੰਡ ਰੁਪਾਣੇ ਕੱਠੇ ਹੋ ਗਏ। ਨਵੀਆਂ ਨਵੀਆਂ ਆਬਾਦੀਆਂ ਸਨ। ਸਾਰੇ ਜੱਟ ਸਿਖ ਪੁਰਾਣੇ ਮੁਸਲਮਾਨ ਵਸਨੀਕਾਂ ਦੇ ਮੁਕਾਬਲੇ ਤੇ ਕਠੇ ਰਹਿੰਦੇ ਸਨ ਅਤੇ ਇਕ ਦੂਜੇ ਦਾ ਦੁੱਖ ਵਟੌਂਦੇ ਸਨ। ਜਿਥੇ ਕਿਤੇ ਮੁਸਲਮਾਨ ਕੱਠੇ ਹੋ ਕੇ ਝੁਗੀਆਂ ਉਜਾੜਣ ਯਾ ਧਿੰਗੋ

ਜ਼ੋਰੀ ਪਸ਼ੂ ਖੋਹ ਕੇ ਲਜਾਣ ਦੀ ਜ਼ੋਰਾ ਵਰੀ ਕਰਣ ਦੀ ਕੋਸ਼ਸ ਕਰਦੇ, ਸਾਰੇ ਕੱਠੇ ਹੋ ਕੇ ਡਟਕੇ ਮੁਕਾਬਲਾ ਕਰਦੇ। ਬਹੁਤੀਆਂ ਥਾਵਾਂ ਤੇ ਨਵੇਂ ਸਿਖ ਆਬਾਦਕਾਰਾਂ ਅਤੇ ਪੁਰਾਣੇ ਮੁਸਲਾਨ ਵਸਨੀਕਾਂ ਦੀਆਂ ਆਪਸ ਵਿਚ ਲੜਾਈਆਂ ਹੁੰਦੀਆਂ ਰਹਿੰਦੀਆਂ। ਪਰ ਸਿਖ ਹਰ ਥਾਂ ਹੀ ਉਪਰਲੇ ਪਲੇ ਰਹਿੰਦੇ। ਜਿਹੜੇ ਨਾਮਧਾਰੀ ਬਣ ਗਏ ਸਨ, ਉਹ ਤਾਂ ਇਸ ਇਲਾਕੇ ਦੇ ਗਊ ਬੱਧ ਕਰਨ ਵਾਲੇ ਮੁਸਲਮਾਨਾਂ ਨੂੰ ਮੌਤ ਦੇ ਫਰਿਸ਼ਤੇ ਹੋ ਕੇ ਟਕਰਦੇ ਸਨ। ਇਨ੍ਹਾਂ ਇਲਾਕਿਆਂ ਦੇ ਸੋਢੀ ਗੁਰੂ, ਨਾਮਧਾਰੀਆਂ ਦੇ ਕੁਦਰਤੀ ਤੌਰ ਤੇ ਹੀ ਖਿਲਾਫ ਸਨ। ਮੁਸਲਮਾਨ ਪੁਲਸ ਵਾਲੇ, ਪਟਵਾਰੀ ਮੁਨਸ਼ੀ ਮਸੱਦੀ ਜਟ ਸਿਖਾਂ ਦੇ ਇਸ ਮੁਸਲਮਾਨਾਂ ਦੀ ਖਾਲਸ ਆਬਾਦੀ ਵਿਚ ਆ ਕੇ ਜਮੀਨਾਂ ਖਰੀਦਣ ਅਤੇ ਪਿੰਡ ਵਸਾਵਣ ਦੇ ਸਖਤ ਵਿਰੋਧੀ ਸਨ।

ਰੁਪਾਣੇ ਤੋਂ ਤਿਆਰ ਹੋ ਕੇ ਨਾਮਧਾਰੀਆਂ ਦਾ ਜੱਥਾ ਪਿੰਡ ਥਰਾਜ ਵਾਲੇ ਨੂੰ ਚਲ ਪਿਆ। ਮੁਸਲਮਾਨ ਥਾਣੇਦਾਰ ਦੀਵਾਨ ਬਖਸ਼, ਖਾਹ ਮਖਾਹ ਹੀ ਇਸ ਵਹੀਰ ਦੇ ਪਿਛੇ ਪਿਛੇ ਲਗ ਤੁਰਿਆ। ਦੋ ਕੁ ਦਿਨ ਤਾਂ ਵਹੀਰ ਦੇ ਸਿੰਘਾਂ ਨੇ ਉਸ ਨੂੰ ਕੁਝ ਨਾ ਕਿਹਾ ਪਰ ਜਦ ਉਹ ਖੁਲਮ ਖੁਲ੍ਹਾ ਹੀ ਇਨ੍ਹਾਂ ਦੀ ਹੱਤਕ ਕਰਨ ਲਗਾ ਤਦ ਜੱਥੇ ਦੇ ਆਗੂਆਂ ਨੇ ਉਸ ਨੂੰ ਬੜੇ ਠਰ੍ਹਮੇ ਨਾਲ ਸਮਝਾਇਆ, ਕਿ ਉਹ ਥਰਾਜਵਾਲੇ ਹੋਲੇ ਦੇ ਮੇਲੇ ਤੇ ਜਾ ਰਹੇ ਹਨ। ਇਸ ਤੇ ਭੀ ਉਹ ਸਿਰ ਹੀ ਚੜ੍ਹਦਾ ਗਿਆ। ਸੋ ਵਹੀਰ ਵਿਚੋਂ ਕੁਝ ਜੋਸ਼ੀਲੇ ਸਿੰਘਾਂ ਨੇ ਦੀਵਾਨ ਬਖਸ਼ ਨਾਲ ਓਹੀ ਕੀਤੀ ਜੋ ਤੰਗ ਆਏ ਹੋਏ ਜੱਟ ਐਸੇ ਭੈੜੇ ਹਾਕਮਾਂ ਨਾਲ ਕਰਿਆ ਕਰਦੇ ਹਨ। ਠਾਣੇਦਾਰ ਨੇ ਅਫਸਰੀ ਰੋਹਬ ਵਿਚ ਆ ਕੇ ਛੇੜਖਾਨੀ ਕੀਤੀ। ਇਸ ਤੇ ਫਸਾਦ ਹੋ ਗਿਆ। ਉਸ ਨੇ ਤਲਵਾਰ ਚਲਾਉਣ ਦੀ ਸ਼ੇਖੀ ਮਾਰੀ। ਸਿੰਘਾਂ ਨੇ ਉਸ ਦੀ ਤਲਵਾਰ ਖੋਹ ਲਈ ਅਤੇ ਮੌਲਾ ਬਖਸ਼ ਨਾਲ ਦੀਵਾਨ ਬਖਸ਼ ਦੀ ਮੁਰੰਮਤ ਕਰ ਦਿਤੀ। ਉਸ ਦੇ ਘੋੜੇ ਨੂੰ ਇਕ ਦੋ ਸੋਟੇ ਮਾਰ ਕੇ ਪਿਛਾਂਹ ਨੂੰ ਭਜਾ ਦਿੱਤਾ। ਠਾਣੇਦਾਰ ਦੇ ਨਾਲ ਦਾ ਸਿਪਾਹੀ ਭੀ ਝਾੜ ਖਾ ਕੇ ਨਾਲ ਹੀ ਮੁੜ ਆਇਆ।

ਦੀਵਾਨ ਬਖਸ਼ ਨੇ ਆਉਂਦਿਆਂ ਹੀ ਨਾਮਧਾਰੀਆਂ ਦੇ ਖਿਲਾਫ ਜ਼ਿਲੇ ਦੇ ਅਫਸਰਾਂ ਨੂੰ, ਸਰਕਾਰੀ ਅਫਸਰਾਂ ਨੂੰ ਮਾਰਨ ਬਲਵਾ, ਕਰਨ ਦੀ ਨੀਯਤ ਨਾਲ ਇਕੱਠੇ ਹੋਣ, ਸਰਕਾਰ ਵਾਲਾ ਦੀ ਹਕੂਮਤ ਦੇ ਖਿਲਾਫ ਨਾਅਰੇ ਲਾਉਣ ਅਤੇ ਹਕੂਮਤ ਨੂੰ ਨਾ ਮੰਨਣ ਦੇ 'ਜੁਰਮਾਂ ਦੇ ਭਾਗੀ ਹੋਣ ਦੀਆਂ ਰਿਪੋਰਟਾਂ ਭੇਜ ਦਿਤੀਆਂ।

ਰਿਪੋਰਟ ਮਿਲਣ ਤੇ ਫੀਰੋਜ਼ਪੁਰ ਦਾ ਸੁਪਰਇੰਨਟੈਂਡੈਂਟ ਪੁਲੀਸ ਮਿਸਟਰ ਟਰਟਨਸਮਿੱਥ ਅਤੇ ਐਸਿਸਟੈਂਟ ਕਮਿਸ਼ਨਰ ਮਿਸਟਰ ਵੇਕਫੀਲਡ ਕੋਈ ੨੦ ਕੁ ਸਿਪਾਹੀ ਨਾਲ ਲੈ ਕੇ ਥਰਾਜਵਾਲੇ ਵਲ ਨੂੰ ਚਲ ਪਏ। ਘੋੜਸਵਾਰ ਪੁਲੀਸ ਵੀ ਨਾਲ ਹੀ ਸੀ। ੧ ਮਾਰਚ ਰਾਤ ਦੇ ਦੋ ਵਜੇ ਮੁਕਤਸਰ ਪਹੁੰਚੇ। ਸੋਢੀ ਮਾਨ ਸਿੰਘ ਅਤੇ ਉਸ ਦੇ ਭਾਈ ਨੇ ਸਾਹਿਬ ਬਹਾਦੁਰਾਂ ਨੂੰ ਆ ਸਲਾਮਾਂ ਕੀਤੀਆਂ ਅਤੇ ਆਪਣੇ ਵਲੋਂ ਹਰ ਤਰ੍ਹਾਂ ਦੀ ਮਦਦ ਪੇਸ਼ ਕੀਤੀ।

ਸਵੇਰ ਸਾਰ ਅੰਗਰੇਜ਼ ਅਫਸਰ ਅਤੇ ਪੁਲੀਸ ਦੇ ਸਿਪਾਹੀ ਥਰਾਜਵਾਲੇ ਵਲ ਨੂੰ ਚਲੇ। ਅਫਸਰਾਂ ਨੂੰ ਅਤੇ ਟੋਡੀਆਂ ਨੂੰ ਕੂਕਿਆਂ ਦੇ ਨਾਮ ਤੋਂ ਹੀ ਤਾਪ ਚੜ੍ਹ ਜਾਂਦੇ ਸਨ, ਸੋ ਥਰਾਜਵਾਲੇ ਤੋਂ ਉਰੇ ਹੀ ਵਿਉਂਤ ਇਹ ਬਣਾਈ ਗਈ ਕਿ ਪੁਲੀਸ ਨੂੰ ਪਿਛਾਂਹ ਰਖਿਆ ਜਾਵੇ, ਅਤੇ ਪੇਂਡੂਆਂ ਨੂੰ ਅਗਾਂਹ ਕਰਕੇ ਨਾਮਧਾਰੀਆਂ ਨੂੰ ਫੜਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਣ। ੨ ਵਜੇ ਸਾਰੀ ਪਾਰਟੀ ਥਰਾਜਵਾਲੇ ਪਹੁੰਚੀ ਇੰਨਸਪੈਕਟਰ ਕੁਤਬਸ਼ਾਹ, ਅੱਠ ਪੁਲੀਸ ਵਾਲੇ ਬੰਦੋਬਸਤ ਦਾ ਸੁਪਰਇੰਨਟੈਂਡੈਂਟ ਅਲੀ, ਮੌਲਾ, ਇਹ ਸਾਰੇ ਪਿੰਡੋਂ ਬਾਹਰ ਅਫਸਰਾਂ ਦੇ ਪਹੁੰਚਣ ਦੀ ਉਡੀਕ ਕਰ ਰਹੇ ਸਨ।

ਇੰਨਸਪੈਕਟਰ ਸਾਹਿਬ ਨੇ ਆਪਣੀ ਪਹਿਲੀ ਸਾਰੀ ਕਾਰਗੁਜ਼ਾਰੀ ਅੰਗਰੇਜ਼ ਅਫਸਰਾਂ ਨੂੰ ਸੁਣਾਈ। ਕਿਹਾ "ਕਿ ਫਿਦਵੀ ਨੇ ਹਜ਼ੂਰ ਦੇ ਆਵਣ ਤੋਂ ਪਹਿਲਾਂ ਵੂਲੇਵਾਲੀਏ ਕੂਕੇ ਮਲੂਕ ਸਿੰਘ ਰਾਹੀਂ ਬਾਗੀ ਕੂਕਿਆਂ ਨੂੰ ਆਪਣੇ ਆਪ ਸਾਡੇ ਹਵਾਲੇ ਕਰ ਦੇਣ ਲਈ ਹੁਕਮ ਦਿਤਾ ਸੀ, ਪਰ ਮਸਤਾਨ ਸਿੰਘ ਥਰਾਜਵਾਲੀਏ ਨੇ ਮਲੂਕ ਸਿੰਘ ਦੀ ਪੇਸ਼ ਨਹੀਂ ਜਾਣ ਦਿਤੀ। ਮਲੂਕ ਸਿੰਘ ਰਾਹੀਂ ਫਿਦਵੀ ਮਸਤਾਨ ਸਿੰਘ ਨੂੰ ਭੀ ਮਿਲਿਆ, ਜਿਸ ਨੇ ਹਜ਼ੂਰ ਦੇ ਨਿਮਕਖਾਰ ਨੂੰ ਮਖੌਲ ਕੀਤੇ ਅਤੇ ਫਿਦਵੀ ਨੂੰ ਸਰਕਾਰ ਦੀ ਨੌਕਰੀ ਛੱਡ ਕੇ ਕੂਕਿਆਂ ਨਾਲ ਰਲ ਜਾਣ ਲਈ ਕਿਹਾ। ਅਲੀ ਮੌਲਾ ਦੇ ਸਮਝਾਣ ਤੇ ਭੀ ਕੂਕਿਆਂ ਨੇ ਉਸਦੇ ਢੇਮਾਂ ਮਾਰੀਆਂ।"

ਓਧਰ ਮੁਸਲਮਾਨ ਦੇਸੀ ਅਫਸਰ, ਨਾਮਧਾਰੀਆਂ ਨੂੰ ਹਕੂਮਤ ਤੋਂ ਬਾਗੀ ਸਾਬਤ ਕਰਨ ਅਤੇ ਉਹਨਾਂ ਨੂੰ ਫਾਂਸੀਆਂ ਦੀਆਂ ਸਜ਼ਾਵਾਂ ਦਿਵਾਣ ਦੀਆਂ ਕੋਸ਼ਿਸ਼ਾਂ ਵਿਚ ਲਗੇ ਹੋਏ ਸਨ ਏਧਰ ਭੋਲੇ ਨਾਮਧਾਰੀ ਗੁੜ ਵੰਡਣ ਅਤੇ ਆਪਸ ਵਿਚ ਮਿਲ ਕੇ ਮੇਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਅੰਗਰੇਜ਼ ਅਫਸਰਾਂ ਦਾ ਆਉਣਾ ਸੁਣ ਕੇ, ਨਾਮਧਾਰੀ ਸਾਫ ਨੀਯਤ ਨਾਲ, ਇਨ੍ਹਾਂ ਪਾਸ ਮੁਸਲਮਾਨ ਹਾਕਮਾਂ ਦੀਆਂ ਵਧੀਕੀਆਂ ਦਸਣ ਲਈ ਆਏ। ਉਨ੍ਹਾਂ ਵਿਚੋਂ ੪੪ ਆਦਮੀ ਫੜ ਕੇ ਮਲੋਟ ਦੇ ਥਾਨੇ ਭੇਜ ਦਿਤੇ ਗਏ ਅਤੇ ਨਾਮਧਾਰੀਆਂ ਦੇ ਚਾਂਦੀ ਸੋਨੇ ਦੇ ਗਹਿਣੇ ਜੋ ਸਰਕਾਰੀ ਰਿਪੋਰਟ ਅਨੁਸਾਰ

੫੦੦੦/- ਰੁਪਏ ਦੀ ਕੀਮਤ ਦੇ ਸਨ, ਅਫਸਰਾਂ ਨੇ ਆਪਣੇ ਕਬਜ਼ੇ ਵਿਚ ਕਰ ਲਏ। ੨ ਮਾਰਚ ਨੂੰ ੬੪ ਨਾਮਧਾਰੀ ਕੈਦੀ ਮਲੋਟ ਤੋਂ ਮੁਕਤਸਰ ਲਿਆਂਦੇ ਗਏ ਅਤੇ ਫੀਰੋਜ਼ਪੁਰ ਭੇਜ ਦਿਤੇ ਗਏ। ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਮਿਸਟਰ ਨਾਕਸ ਦੇ ਸਾਹਮਣੇ ਮੁਕੱਦਮਾ ਪੇਸ਼ ਹੋਇਆ। ਪੰਜਾਬ ਸਰਕਾਰ ਦੇ ਹੁਕਮ ਅਨੁਸਾਰ ਲਾਹੌਰ ਦੇ ਕਮਿਸ਼ਨਰ ਮਿਸਟਰ ਕਰੇਕਕਰਾਫਟ ਨੇ ਡਿਪਟੀ ਕਮਿਸ਼ਨਰ ਨੂੰ ਲਿਖਿਆ, ਕਿ ਦੋਸ਼ੀਆਂ ਪਰ ਬਗਾਵਤ ਦਾ ਮੁਕੱਦਮਾ ਨਾ ਚਲਾਇਆ ਜਾਵੇ, ਬਲਕਿ ਬਲਵੇ ਦਾ ਮੁਕੱਦਮਾ ਚਲਾ ਕੇ ਥੋੜਿਆਂ ਜਿਹਾਂ ਨੂੰ ਹੀ ਸਖਤ ਸਜ਼ਾਵਾਂ ਦਿਤੀਆਂ ਜਾਣ।

ਸਰਕਾਰ ਦੇ ਵਕਾਰ ਅਤੇ ਰੁਹਬ ਨੂੰ ਕਾਇਮ ਰਖਣ ਲਈ ਅਤੇ ਲੋਕਾਂ ਨੂੰ ਕੂਕੇ ਬਨਣ ਤੋਂ ਹਟਾਉਣ ਲਈ ਥਰਾਜਵਾਲੇ ਦੇ ਮਸਤਾਣ ਸਿੰਘ ਨੂੰ ਥੋੜ੍ਹੀਆਂ ਥੋੜ੍ਹੀਆਂ ਸਜ਼ਾਵਾ ਅਤੇ ਜਰਮਾਨੇ ਕਰ ਦਿਤੇ। ਬਾਕੀ ਦੇ ਤੀਹ ਆਦਮੀਆਂ ਨੂੰ ਬਿਨਾਂ ਮੁਕੱਦਮਾ ਚਲਾਏ ਛੱਡ ਦਿਤਾ।

ਸੋਢੀ ਮਾਨ ਸਿੰਘ ਜੀ ਨੂੰ ਸਰਕਾਰ ਨੂੰ ਮਦਦ ਦੇਣ ਦੇ ਇਵਜ਼ ਵਿਚ ਆਨਰੇਰੀ ਮੈਜਿਸਟਰੇਟ ਬਣਾ ਦਿਤਾ ਗਿਆ। ਪਿੰਡਾਂ ਵਾਲਿਆਂ ਨੂੰ ਭੀ ਨਕਦ ਇਨਾਮ ਦਿਤੇ ਗਏ। ਪਰ ਪੁਲੀਸ ਵਾਲਿਆਂ ਵਿਚੋਂ ਕਿਸੇ ਨੂੰ ਭੀ ਕੁਝ ਇਨਾਮ ਨਾ ਮਿਲਿਆ। ਅਸਲ ਵਿਚ ਅੰਗਰੇਜ਼ ਅਫਸਰ ਨੂੰ ਇਹ ਨਿਸਚੇ ਹੋ ਗਿਆ ਸੀ ਕਿ ਛੋਟੇ ਮੁਸਲਮਾਨ ਅਫਸਰਾਂ ਨੇ ਸਾਜ਼ਸ਼ ਕਰ ਕੇ ਝੂਠਾ ਮੁਕਦਮਾ ਖੜਾ ਕਰ ਦਿਤਾ ਹੈ, ਇਸ ਦੀ ਅਸਲੀਅਤ ਕੁਝ ਭੀ ਨਹੀਂ।

ਸੰਨ ੧੮੬੯ ਯਾ ਸੰਮਤ ੧੯੨੬ ਵਿਚ ਗੁਰੂ ਰਾਮ ਸਿੰਘ ਜੀ ਨੇ ਲੁਧਿਆਣਾ, ਲਾਹੌਰ, ਗੁਰਦਾਸਪੁਰ ਅਤੇ ਸਿਆਲਕੋਟ ਦੇ ਜ਼ਿਲਿਆਂ ਦੇ ਦੌਰੇ ਕੀਤੇ। ਜਦ ਦਰਪ ਦੇ ਦੌਰੇ ਤੋਂ ਮੁੜਦੇ ਆਪ ਗੁਰਦਾਸਪੁਰ ਦੇ ਜ਼ਿਲੇ ਵਿਚੋਂ ਦੀ ਲੰਘ ਰਹੇ ਸਨ ਤਦ ਸਰਕਾਰੀ ਰਿਪੋਰਟ ਅਨੁਸਾਰ ਆਪ ਜੀ ਦੇ ਨਾਲ ਕੋਈ ੧੫੦ ਆਦਮੀ ਸਨ। ਇਸ ਸਮੇਂ ਉਨ੍ਹਾਂ ਦੇ ਨਾਲ ਸਰਦਾਰ ਬੁਧ ਸਿੰਘ ਮਾਨਾਂ ਵਾਲੀਆ, ਜੋਤਾ ਸਿੰਘ ਸਿਆਲਕੋਟ ਦਾ ਅਤੇ ਸਰਦਾਰ ਮੰਗਲ ਸਿੰਘ ਪਟਿਆਲੇ ਵਾਲਾ ਸਨ। ਬਾਬਾ ਨਰੈਣ ਸਿੰਘ ਜੀ, ਜਿਨ੍ਹਾਂ ਨੂੰ ਨਾਮਧਾਰੀ ਪੰਥ ਵਿਚ ਵੱਡੇ ਦੀਵਾਨ ਜਾਂ ਵੱਡੇ ਵਜ਼ੀਰ ਦੇ ਨਾਮ ਅਤੇ ਸਨਮਾਨ ਨਾਲ ਬੁਲਾਇਆ ਜਾਂਦਾ ਸੀ, ਆਪ ਜੀ ਦੇ ਨਾਲ ਸਨ। ਮੌਲਵੀ ਗੁਲਾਮ ਭੀਖ ਜਲੰਧਰੀ ਆਪਣੀ ਉਰਦੂ ਦੀ ਅਣ ਛਪੀ ਪੁਸਤਕ ਤਾਰੀਖ ਵਾਕਰੀ ਵਿਚ ੧੪੨ ਤੋਂ ੧੪੮ ਸਫਿਆਂ ਤਕ ਕੂਕਿਆਂ ਸਬੰਧੀ ਇਸ ਤਰ੍ਹਾਂ ਲਿਖਦਾ ਹੈ। ਇਸ ਕਿਤਾਬ ਨੂੰ ਲਿਖ ਕੇ ਪੂਰੀ ਕਰਨ ਦਾ ਸੰਨ ੧੮੮੨ ਹੈ।

"ਮੈਂ ਖੁਦ ਭੈਣੀ ਗਿਆ ਔਰ ਦੇਖਾ। ਕੂਕਿਓਂ ਨੇ ਜੋ ਤਰੀਕ ਅਖਤਿਆਰ ਕੀਆ ਹੈ, ਵੁਹ ਅਸਲ ਮਜ਼ਹਬ ਸਿਖੋਂ ਕੀ ਹੀ ਹੈ। ਔਰ ਉਸੇ ਉਨਹੋਂ ਨੇ ਦੁਬਾਰਾ ਰੌਣਕ ਦੀ ਹੈ। ਮੇਲਾਨ ਉਨ ਕੀ ਤਬੀਅਤ ਕਾ ਅਸਲੀ ਰੁਖ ਸਿਖ ਮਜ਼ਹਬ ਕੀ ਜਾਨਬ ਹੈ ਪਰ ਉਨ ਕੇ ਤਰੀਕ ਔਰ ਡੇਢ ਲਾਖ ਆਦਮੀਓਂ ਸੇ ਭੀ ਜ਼ਿਆਦਾ ਗਰੋਹ ਕੇ ਇਤਫਾਕ ਸੇ, ਯਿਹ ਭੀ ਇਯਾਂ ਹੈ, ਕਿ ਯਿਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕ ਪਰ ਚਲਤੇ ਹੈਂ। ਉਨਕੀ ਜੋਲਾਨੀਏ ਤਬਅ, ਸਖਤ ਗੁਜ਼ਰਾਨ, ਨੀਮ ਸ਼ਬੀ ਪੰਚਾਇਤੇਂ ਔਰ ਸਪਾਹੀਯਾਨਾ ਵਜਯ ਕੋ ਦੇਖ ਕਰ ਗੌਰਮਿੰਟ ਪੰਜਾਬ ਕੀ ਨਜ਼ਰ ਉਨ ਕੇ ਊਪਰ ਹੁਈ, ਔਰ ਉਨਹੋਂ ਨੇ ਉਨ ਕੇ ਸਰਗਰੋਹ ਕੋ ਨਿਗਾਹ ਮੇਂ ਰੱਖਾ ਥਾ।"

"ਨਾਨਕ ਸ਼ਾਹ ਕੀ ਤਰ੍ਹਾਂ ਰਾਮ ਸਿੰਘ ਭੀ ਹਰ ਕੌਮ ਔਰ ਹਰ ਜ਼ਾਤ ਕੇ ਆਦਮੀ ਕੋ ਆਪਣੇ ਮਜ਼ਹਬ ਵਾ ਫਿਰਕੇ ਮੇਂ ਮਿਲਾ ਲੇਤਾ ਰਹਾ। ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ ਇਨ ਕੂਕਿਓਂ ਮੇਂ ਅਕਸਰ ਨੀਚੀ ਜ਼ਾਤ ਕੇ ਲੋਗ ਮਿਸਲ ਪੰਜਾਬੀ ਜਾਟ, ਔਰ ਚਮਾਰ ਵਗੈਰਾ ਕੇ ਹੈਂ। ਅਕਾਇਦ ਉਨਕੇ ਸਾਫ ਔਰ ਆਸਾਨ ਹੈਂ। ਯਅਨੀ ਬੁੱਤ ਪਰਸਤੀ ਕਿਸੀ ਤਰ੍ਹਾਂ ਕੀ ਜਾਇਜ਼ ਨਹੀ। ਕਿਸੀ ਜ਼ਾਤ ਕੀ ਕੈਦ ਨਹੀਂ ਹੈ। ਗੁਰੂ ਗੋਬਿੰਦ ਸਿੰਘ ਕੋ ਆਪਣਾ ਦੇਵਤਾ ਮਾਨਤੇ ਹੈਂ। ਹਰ ਕਿਸਮ ਕੀ ਬੁਰਾਈ ਕੋ ਗੁਨਾਹ ਜਾਨਤੇ ਹੈਂ। ਚੋਰੀ, ਜ਼ਨਾਕਾਰੀ, ਸ਼ਰਾਬਖੋਰੀ ਔਰ ਕੁਲ ਮੁਸਕਰਾਤੇ-ਫਸਾਦ, ਗੋਸ਼ਤ ਔਰ ਝੂਟ ਉਨ ਕੇ ਕਤਈ ਮਨਅ ਹੈ। ਜੋ ਕੋਈ ਕੂਕਾ ਹੋਤਾ ਹੈ ਔਰ ਯਿਹ ਮਜ਼ਹਬ ਅਖਤਿਆਰ ਕਰਤਾ ਹੈ, ਉਸ ਕੇ ਊਪਰ ਅਤਾਇਤ ਗੁਰੂ ਕੀ ਔਰ ਪਾਬੰਦੀ ਅਕਾਇਦ ਕੀ ਔਰ ਜਫਾਕਸ਼ੀ ਔਰ ਜਾਨ ਫਸ਼ਾਨੀ ਜਬਰਨ ਲਾਜ਼ਮ ਕਰਾਤੇ ਹੈਂ। ਬੜਾ ਮਕੂਲਾ ਉਨਕਾ ਯਿਹ ਹੈ, "ਮਰਨਾ ਕਬੂਲ ਕਰੋ, ਜੀਨੇ ਕੀ ਖਾਹਸ਼ ਛੋੜੋ, ਆਪਣੇ ਤਾਈਂ ਖਾਕ ਸਮਝੋ, ਤਬ ਕੂਕਾ ਬਨੋ।" ਕੂਕਿਓਂ ਕਾ ਰੋਜ਼ ਰਾਤ ਕੇ ਤੀਨ ਬਜੇ ਉਠ ਕਰ ਨਹਾਨਾ ਹੋਤਾ ਹੈ ਔਰ ਨਹਾ ਧੋ ਕਰ ਗਰੰਥ ਕੇ ਅਸ਼ਲੋਕ ਪੜਤੇ ਹੈਂ। ਉਨ ਕੋ ਤਮਾਮ ਉਮਰ ਨੇਕੀ ਔਰ ਨੇਕਚਲਨੀ ਕੀ ਤਾਕੀਦ ਕੀ ਜਾਤੀ ਹੈ...ਕੂਕਾ ਕੇ ਫਿਰਕੇ ਮੇਂ ਕਿਸੀ ਨੇ ਮੱਕਾਰ ਔਰ ਬਦਇਖਲਾਕ ਕਮ ਦੇਖਾ ਹੋਗਾ। ਇਨ ਲੋਗੋਂ ਕੇ ਬੜੇ ਗਰਹੋ ਕੋ ਦੇਖਕਰ ਮਅਲੂਮ ਹੋਤਾ ਹੈ ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ ਹੁਈ ਹੈ। ਗਾਓਂ ਕੇ ਗਾਓਂ-ਔਰ ਮੌਜ਼ਿਆ ਕੇ ਮੌਜ਼ਿਆ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ ਜੋ ਮੌਜੂਦ ਥੇ, ਨੇ ਸਿਲਸਲਾ ਅਰਸ਼ਾਦ ਸ਼ੁਰੂ ਕੀਆ, ਉਨ ਕੋ ਯਿਹ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਉਨਕੋ ਚੇਲੋਂ ਮੇਂ ਹੋਤਾ।

ਉਸ ਕੇ ਮਜ਼ਹਬ ਕਾ ਅਰੂਜ ਪਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।"

"ਜਬਕਿ ਗੁਰੂ ਨੇ ਕੋਈ ਨਿਆ ਗਸ਼ਤੀ ਹੁਕਮ ਜਾਰੀ ਕਰਨਾ ਮਨਜ਼ੂਰ ਹੋਤਾ ਹੈ ਵਹੁ ਲਿਖ ਕਰ ਏਕ ਕੂਕੇ ਕੋ ਦੇ ਦੇਤਾ ਹੈ ਵਹੁ ਉਸ ਹੁਕਮ ਕੋ ਲੇਕਰ ਜਿਤਨਾ ਉਸ ਸੇ ਦੌੜਾ ਜਾਤਾ ਹੈ, ਖਬਰ ਕਰਤਾ ਹੂਆ ਦੌੜਤਾ ਹੈ, ਔਰ ਫ਼ਰਮਾਬਰਦਾਰੀ ਆਪਣੇ ਗੁਰੂ ਕੀ ਆਪਨੇ ਉਪਰ ਫਰਜ਼ ਜਾਨਤਾ ਹੈ। ਜਬ ਵਹੁ ਥੱਕ ਕਰ ਚਲਨੇ ਕੇ ਕਾਬਲ ਨਹੀਂ ਰਹਿਤਾ, ਕਿਸੀ ਦੂਸਰੇ ਕੂਕੇ ਕੋ ਦੇ ਦੇਤਾ ਹੈ। ਜਬ ਵੁਹ ਭੀ ਦੌੜਤਾ ਕੂਕਾਓਂ ਕੋ ਉਹ ਗਸ਼ਤੀ ਹੁਕਮ ਸੇ ਮਤਲਬ ਕਰਤਾ ਹੂਆ ਥੱਕ ਜਾਤਾ ਹੈ ਤੋ ਵੁਹ ਭੀ ਕਿਸੀ ਦੂਸਰੇ ਕੂਕੇ ਕੋ ਦੇਤਾ ਹੈ, ਵੁਹ ਭੀ ਇਸੀ ਤਰ੍ਹਾਂ ਅਮਲ ਕਰਤਾ ਹੈ। ਗਰਜ਼ ਇਸ ਤਰ੍ਹਾਂ. ਵੁਹ ਹੁਕਮ ਅਜ਼ਮ ਸੂਰਅਤ ਕੇ ਸਾਥ ਕੂਕਾਓਂ ਮੇਂ ਪਹੁੰਚ ਜਾਤਾ ਹੈ। ਚੇਲੇ ਉਸ ਕੇ ਰੋਜ ਬਰੋਜ਼ ਜ਼ਿਆਦਾ ਹੋਤੇ ਗਏ। ਔਰ ਬਿਲਾਸ਼ੱਕ ਇਖਲਾਕ ਉਸਕੇ ਚੇਲੋਂ ਕਾ ਸਿਖੋਂ ਕੀ ਨਿਸਬਤ ਬਿਹਤਰ ਹੋਤਾ ਚਲਾ ਥਾ। ਗਰਜ਼ ਕੂਕਾ ਸਿਖੋਂ ਮੇਂ ਐਸੇ ਹੋ ਗਏ, ਕਿ ਜੈਸੇ ਮੁਸਲਮਾਨੋਂ ਮੇਂ ਵਹਾਬੀ—"

ਤੇਰਾਂ ਚੌਦਾਂ ਸਾਲ ਦੇ ਪ੍ਰਚਾਰ ਦਾ ਅਸਰ ਇਹ ਹੋਇਆ ਕਿ ਖੰਡੇ ਦਾ ਅੰਮ੍ਰਿਤ ਛਕੇ ਹੋਏ ਅਤੇ ਕਕਾਰਾਂ ਦੀ ਰਹਿਤ ਰਖਣੇ ਵਾਲੇ ਸਿਖਾਂ ਵਿਚੋਂ ਕੋਈ ੧੦੦ ਵਿਚੋਂ ੯੫ ਨਾਮਧਾਰੀ ਸਿੰਘ ਸਨ। ਪੰਜਾਬ ਅਤੇ ਸਿਖ ਰਿਆਸਤਾਂ ਦੇ ਸਾਰੇ ਇਲਾਕਿਆਂ ਅਤੇ ਸਾਰੇ ਜੱਟ ਗੋਤਾਂ ਦੇ ਵੱਡੇ ਚੰਗੇ ਸਰਦੇ ਪੁਜਦੇ ਸਿਰਕੱਢ ਅਸਰ ਰਸੂਖ ਵਾਲੇ ਟੱਬਰ ਨਾਮਧਾਰੀਏ ਸਜ ਗਏ ਸਨ।

(ਨਾਮਧਾਰੀ ਇਤਿਹਾਸ ਹਿੱਸਾ ਪਹਿਲਾ 'ਚੋਂ ਧੰਨਵਾਦ ਸਹਿਤ)

---

ਗੁਰੂ ਰਾਮ ਸਿੰਘ ਦੇ ਕਈ ਚੇਲਿਆਂ ਸਬੰਧੀ ਇਹ ਰਿਪੋਰਟਾਂ ਹਨ ਕਿ ਉਹ ਰਾਜ ਵਿਦਰੋਹ ਦੀਆਂ ਗੱਲਾਂ ਕਰਦੇ ਹਨ। ਜਨਤਾ ਵਿਚ ਇਹ ਪ੍ਰਭਾਵ ਵੀ ਬੈਠਾ ਹੋਇਆ ਹੈ ਕਿ ਗੁਰੂ ਰਾਮ ਸਿੰਘ ਭਵਿਖ ਵਿਚ ਐਸਾ ਬਾਦਸ਼ਾਹ ਬਨਣਾ ਚਾਹੁੰਦਾ ਹੈ ਜੋ ਅੰਗਰੇਜ਼ਾਂ ਨੂੰ ਪੰਜਾਬ ਤੋਂ ਬਾਹਰ ਕਢੇਗਾ।

(ਸੰਨ ੧੮੬੩ ਪੰਜਾਬ ਸਰਕਾਰ ਦੇ ਸਕੱਤਰ ਦੀ ਰਿਪੋਰਟ 'ਚੋਂ)

# ਬਾਬੂ ਫੀਰੋਜ਼ਦੀਨ ਸ਼ਰਫ਼ ਨੂੰ

—ਸੁਰਜੀਤ ਖ਼ੁਰਸ਼ੀਦੀ—

ਉਹ ਫੁੱਲ ਗੁਲਾਬ ਜਹੇ
ਸੋਹਣੇ ਪੰਜਾਬ ਦਿਆ ਆਸ਼ਕਾ
ਆ ਦੇਖ, ਇਹ ਦੇਸ ਤੇਰਾ
ਵਿਧਵਾਵਾਂ ਦਾ ਦੇਸ ਬਣਦਾ ਜਾ ਰਿਹਾ।

ਆਗਾਮੀ ਬੰਨਿਆ ਦੇ ਸਿਰਾਂ ਤੋਂ
ਪਾਣੀ ਦਾ ਵਾਰਨਾ ਕਰਨ ਦੇ ਲਈ
ਕੋਈ ਵੀ ਮਾਂ ਸੁਹਾਗਣ ਨਹੀਂ ਰਹਿੰਦੀ ਦਿਸਦੀ।

ਦੇਖ ਤੇਰੇ ਪੰਜਾਬ ਵਿਚ ਹੁਣ
"ਵਿਧਵਾ ਇਨਕਲਾਬ ਹੈ ਆ ਰਿਹਾ।

ਖੇੜਿਆਂ ਹਾਸਿਆਂ ਤੇ ਡਰ ਤੇ ਸਹਿਮ ਹੈ ਛਾ ਰਿਹਾ
ਤੇਰੇ ਦੇਸ ਦੇ ਅਲਬੇਲੇ ਬੇਟੇ
ਓਝੜੀਂ ਪੈ ਕੇ ਵਿਧਵਾਵਾਂ ਪੈਦਾ ਕਰ ਰਹੇ
ਆਪਣੀ ਇਸ ਕਰਤੂਤ ਨੂੰ ਹੋਰਾਂ ਦੇ ਸਿਰ ਮੜ੍ਹ ਰਹੇ।

ਮੁਰਝਾਂਦੀਆਂ ਪਈਆਂ ਹਨ ਵਿਧਵਾਵਾਂ ਦੀ ਆਹਾਂ
ਤੇਰੇ ਇਸ ਸੋਹਣੇ ਫੁੱਲ ਗੁਲਾਬ ਨੂੰ
ਦੇਖ ਆਪਣੇ ਫੁੱਲ ਗੁਲਾਬ ਜਹੇ ਸੋਹਣੇ ਗੁਲਾਬ ਨੂੰ
ਦੀਨ ਦੁੱਖੀਆਂ ਦੀ ਰਖਿਆ ਵਾਲੀ ਸ੍ਰੀ ਸਾਹਿਬ

ਸੰਭਾਲੀ ਪਈ ਹੈ ਮਿਆਨ ਦੇ ਵਿਚ
ਇਸ ਦੀ ਵਰਤੋਂ ਦੀ ਹੁਣ ਲੋੜ ਨਾ ਪੈਂਦੀ ਕਾਈ'
ਅਸਾਲਟ, ਏ. ਕੇ. ਸੰਤਾਲੀ ਨੇ
ਦੀਨ ਦੁੱਖੀ ਹੁਣ ਥੀਣ ਨਹੀਂ ਦੇਣੇ
ਥੀ ਗਏ ਤਾਂ ਜੀਣ ਨਹੀਂ ਦੇਣੇ
ਹਾਂ, ਵਿਧਵਾਵਾਂ ਦੇ "ਹਕ ਮਹਿਫੂਜ਼" ਰਹਿਣਗੇ।

ਕੀ ਹੋਇਆ ਜੇ ਦੀਨ ਦੁਖੀ ਘਟਦੇ ਹਨ?
ਕੁਝ ਤਾਂ ਵਧ ਰਿਹਾ ਹੈ, ਵਿਧਵਾਵਾਂ ਹੀ ਸਹੀ।
ਬਸ ਅਕਲ ਹੀ ਨਹੀਂ ਕਰਦੇ
ਹੋਰ ਸਭ ਕੁਝ ਤਾਂ ਕਰਦੇ ਹੀ ਹਨ।

ਖਤਾਵਾਂ ਹੀ ਸਹੀ।
ਦੇਖ, ਸ਼ਰਫ਼ ਦੇਖ, ਤੇਰਾ ਸੋਹਣਾ ਦੇਸ਼
ਬਣਦਾ ਜਾ ਰਿਹੇ ਵਿਧਵਾਵਾਂ ਦਾ ਦੇਸ਼
ਹੌਕਿਆਂ ਆਹਾਂ ਦਾ ਦੇਸ਼।

# ਲਾਊਡ ਸਪੀਕਰਾਂ ਦਾ ਮਹਾਂਭਾਰਤ

—ਜਤਿੰਦਰਪਾਲ ਸਿੰਘ ਜੌਲੀ—

ਅੱਜ ਸਾਡੀ ਜ਼ਿੰਦਗੀ ਨੂੰ ਏਨੇ ਖਾਹਮਖਾਹ ਰੁਝੇਵਿਆਂ ਨੇ ਮਲਿਆ ਹੋਇਆ ਹੈ ਕਿ ਕੁਦਰਤ ਦੀ ਦਾਤ, ਦਿਨ ਤੇ ਰਾਤ ਦੇ ਕੁਲ ਚੌਵੀ ਘੰਟਿਆਂ ਵਿਚ ਹਰੇਕ ਨੇ ਆਪੋ ਆਪਣੇ ਛੱਤੀ ਸੌ ਕੰਮ ਕਰਨੇ ਹੁੰਦੇ ਹਨ, ਜੋ ਕਦੇ ਵੀ ਢੰਗ ਨਾਲ ਨਹੀਂ ਹੋ ਸਕਦੇ ਤੇ ਨਤੀਜੇ ਵੱਸ ਸਾਡੇ ਜੀਵਨ ਵਿਚ ਉਦਾਸੀ ਤੇ ਉਪਰਾਮਤਾ ਵਧਦੀ ਜਾਂਦੀ ਹੈ, ਜਿਸ ਵਿਚੋਂ ਚਿੜਚਿੜਾਪਨ ਤੇ ਜ਼ਿੰਦਗੀ ਪ੍ਰਤੀ ਅਕੇਵਾਂ ਵਧਦਾ ਜਾ ਰਿਹਾ ਹੈ।

ਇਸ ਉਦਾਸੀ ਤੇ ਉਪਰਾਮਤਾ ਦੇ ਕਾਰਨ ਬਹੁਤੀ ਵਾਰ ਸਿੱਧੇ ਰੂਪ ਵਿਚ ਸਾਡੇ ਕੰਮ ਕਰਨ ਦੇ ਢੰਗ ਨਾਲ ਨਹੀਂ ਜੁੜੇ ਹੁੰਦੇ, ਸਗੋਂ ਅਸਿੱਧੇ ਰੂਪ ਵਿਚ ਇਸ ਨੂੰ ਕਈ ਹੋਰ ਕਾਰਨ ਪ੍ਰਭਾਵਤ ਕਰ ਰਹੇ ਹੁੰਦੇ ਹਨ, ਜਿਨ੍ਹਾਂ ਦਾ ਬਹੁਤੀ ਵਾਰ ਸਾਥੋਂ ਨਿਰਣਾ ਨਹੀਂ ਲਿਆ ਜਾਂਦਾ।

ਮਸਲਨ, ਐਤਵਾਰ ਦਾ ਦਿਨ, ਹਰੇਕ ਨੇ ਕਈ ਅਜਿਹੇ ਕੰਮ ਨਿਪਟਾਉਣ ਲਈ ਰਾਖਵਾਂ ਕੀਤਾ ਹੁੰਦਾ ਹੈ, ਜਿਸ ਵਿਚ ਉਸ ਨੇ ਨਿੱਕੇ ਨਿੱਕੇ ਕਿੰਨੇ ਹੀ ਕੰਮ ਨਿਪਟਾ ਕੇ ਹਫ਼ਤੇ ਭਰ ਦੀਆਂ ਸੋਚਾਂ ਤੋਂ ਮੁਕਤ ਹੋਣਾ ਹੁੰਦਾ ਹੈ। ਪਰ ਕੀ ਹਮੇਸ਼ਾਂ ਹੀ ਸਭ ਕੁਝ ਉਵੇਂ ਵਾਪਰਦਾ ਹੈ ਜਿਵੇਂ ਅਸੀਂ ਸੋਚਦੇ ਹਾਂ।

ਇਕ ਐਤਵਾਰ ਦਾ ਦਿਨ ਮੈਂ ਇਹ ਦਿਨ ਲਿਖਣ ਪੜ੍ਹਨ ਦੇ ਕੁਝ ਅਤਿ ਜ਼ਰੂਰੀ ਕੰਮ ਨਿਪਟਾਉਣ ਲਈ ਰਾਖਵਾਂ ਕਰ ਲਿਆ ਸੀ। ਅੱਜ ਕਲ੍ਹ ਮੇਰੀ ਰਿਹਾਇਸ਼ ਜਲੰਧਰ ਵਿਚਲੇ ......... ਗੁਰਦੁਆਰੇ ਦੇ ਬਿਲਕੁਲ ਸਾਹਮਣੇ ਹੈ। ਦਿਨੇ ਮਿਲਣ ਵਾਲੇ ਸ਼ਰਧਾਲੂ ਕਹਿੰਦੇ ਨੇ! 'ਵਾਹ ਜੌਲੀ ਸਾਹਿਬ! ਕਿੰਨੀ ਮੌਜ ਹੈ ਨਾ ਤੁਹਾਨੂੰ, ਗੁਰਦੁਆਰੇ ਦੇ ਐਨ ਸਾਹਮਣੇ ਘਰ ਹੈ। ਗੁਰੂ ਨਾਲ ਸਿੱਧਾ ਸੰਬੰਧ ਜੁੜਿਆ ਹੈ! ਪਰ ਇਕ ਦਿਨ ਨਾਮਵਰ ਸ਼ਾਇਰ ਪ੍ਰੋ: ਜਗਤਾਰ ਉਸ ਵੇਲੇ ਸਾਡੇ ਘਰ ਆ ਪਹੁੰਚੇ ਜਦੋਂ ਗੁਰਦੁਆਰਾ ਸਾਹਿਬ ਵਿਖੇ ਬੀਬੀਆਂ ਦਾ 'ਬੁੱਧਵਾਰੀ ਦੀਵਾਨ' ਲੱਗਾ ਹੋਇਆ ਸੀ। ਕੰਮ ਕਾਰ ਤੋਂ ਨਿਪਟ ਕੇ ਪੰਜ ਸਤ ਬੀਬੀਆਂ ਨੇ ਗੁਰਦੁਆਰੇ ਆ ਕੇ ਸਪੀਕਰ ਦੀ ਉੱਚੀ ਆਵਾਜ਼ ਵਿਚ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਢੋਲਕੀਆਂ ਛੈਣਿਆਂ ਨਾਲ ਆਰੰਭ ਦਿੱਤਾ। ਪਾਠ ਦੀ ਲੈਅ ਢੋਲਕੀ ਨਾਲੋਂ, ਢੋਲਕੀ ਦੀ ਛੈਣਿਆਂ ਨਾਲੋਂ ਤੇ ਛੈਣਿਆਂ ਦੀ ਸੰਗਤ (?) ਨਾਲੋਂ, ਏਨੀ ਕੁ ਤਾਲੋਂ ਬੇਤਾਲ ਸੀ ਕਿ ਬਸ ਰਹੇ ਰੱਬ ਦਾ ਨਾਂ। ਉਤੋਂ ਗ਼ਜ਼ਬ ਇਹ ਕਿ ਜਿਹੜੀ ਬੀਬੀ ਵੀ ਦੀਵਾਨ ਵਿਚ ਹੋਰ ਪਹੁੰਚੀ ਜਾਵੇ ਉਹ ਇਹ ਕਹਿੰਦੀ ਹੋਈ ਸਪੀਕਰ ਦੀ ਆਵਾਜ਼ ਵਧਾਈ ਜਾਵੇ "ਲੈ ਭੈਣਾਂ, ਸਾਡੇ ਘਰ ਤਕ ਤਾਂ ਅੱਜ 'ਵਾਜ ਅੱਪੜੀ ਨਹੀਂ ਮੈਂ ਤਾਂ ਐਵੇਂ ਈ ਲੇਟ ਹੋ ਗਈ!" ਤੇ ਇਧਰ ਸਾਡੀ ਹਾਲਤ ਇਹ ਸੀ ਕਿ ਆਪਣੇ ਘਰ ਦੇ ਪਿਛਲੇ ਕਮਰੇ 'ਚ ਬੈਠੇ ਅਸੀਂ ਦੋ ਜਣੇ ਇਕ ਦੂਜੇ ਦੀ ਗੱਲ ਸੁਣਨ ਤੋਂ ਅਸਮਰਥ ਸਾਂ। ਅੰਤ ਪ੍ਰੋ: ਜਗਤਾਰ ਇਹ ਕਹਿੰਦੇ ਹੋਏ ਉੱਠ ਗਏ "ਯਾਰ ਇਹ ਤੂੰ ਕਿਥੇ ਘਰ ਲੈ ਲਿਆ। ਇਥੇ ਤਾਂ ਕੋਈ ਸੰਜੀਦਾ ਕੰਮ ਨਹੀਂ ਹੋ ਸਕਦਾ।"

ਉਸ ਬੀਤੇ ਐਤਵਾਰ ਨੇ ਤਾਂ ਇਹ ਗੱਲ ਪ੍ਰਤੱਖ ਕਰ ਵਿਖਾਈ। ਗੁਰੂ ਨਾਨਕ ਸਾਹਿਬ ਦਾ ਗੁਰਪੁਰਬ ਹੋਣ ਕਾਰਨ ਸਵੇਰੇ ਸਵੇਰੇ ਨਗਰ ਕੀਰਤਨ ਆਦਰਸ਼ ਨਗਰ ਗੁਰਦੁਆਰੇ ਤੋਂ ਹੀ ਆਰੰਭ ਹੋਣਾ ਸੀ, ਸੋ ਸਾਢੇ ਚਾਰ ਵਜੇ ਭਾਈ ਜੀ ਨੇ ਸਪੀਕਰ ਰਾਹੀਂ ਸੰਗਤ ਨੂੰ ਜਗਾਉਣਾ ਸ਼ੁਰੂ ਕਰ ਦਿੱਤਾ। ਕੋਈ ਛੇ ਕੁ ਵਜੇ ਜਲੂਸ ਪੂਰੇ ਬੈਂਡ ਵਾਜਿਆਂ ਵਾਲੇ ਜਲੌ ਨਾਲ ਤੁਰਿਆ। ਅੱਗੇ ਅੱਗੇ ਕੁਝ ਮਨਚਲੇ ਆਤਿਸ਼ਬਾਜ਼ੀ ਚਲਾ ਕੇ ਇਮਾਰਤਾਂ ਧਮਕਾਉਣ ਲੱਗੇ। ਜਲੂਸ ਤਕਰੀਬਨ ੧੦ ਵਜੇ ਤਕ ਆਦਰਸ਼ ਨਗਰ ਦੇ ਆਸ ਪਾਸ ਦੀਆਂ ਕਾਲੋਨੀਆਂ ਕ੍ਰਿਸ਼ਨਾ ਨਗਰ, ਜੇ. ਪੀ. ਨਗਰ ਤੇ ਹਰਬੰਸ ਨਗਰ ਦੀਆਂ ਗਲੀਆਂ 'ਚ ਹੀ ਘੁੰਮਦਾ ਰਿਹਾ ਤੇ ਆਤਿਸ਼-ਬਾਜ਼ੀ ਤੇਜ਼ ਪਟਾਖੇ ਹਵਾ ਵਿਚ ਪੋਟਾਸ਼ ਦੀ ਬਦਬੂ ਵਾਲਾ ਸੰਘਣਾ ਧੂੰਆਂ ਤੇ ਕੰਨ ਪਾੜਵੀਂ ਆਵਾਜ਼ ਫੈਲਾਉਂਦੇ ਨਿੱਕੇ ਬਾਲਾਂ ਨੂੰ ਡਰਾਉਂਦੇ ਰਹੇ।

ਜਦ ਨਗਰ ਕੀਰਤਨ ਦੀ ਸਮਾਪਤੀ ਹੋਈ ਤਾਂ ਬੈਂਡ ਵਾਜਿਆਂ ਦੀ ਇਕ ਨਵੀਂ ਧੁੰਨ ਉਭਰੀ। ਵੇਖਦੇ ਹੀ ਵੇਖਦੇ ਲਿਸ਼ਕਦੀਆਂ ਪੁਸ਼ਾਕਾਂ ਵਾਲਾ ਇਕ ਫੈਸ਼ਨੇਬਲ ਕਾਫਲਾ ਕਾਰਾਂ 'ਚੋਂ ਉਤਰਦਾ ਗੁਰਦੁਆਰਾ ਸਾਹਿਬ ਦੇ ਬੂਹੇ ਮੂਹਰੇ ਜੁੜ ਗਿਆ ਉਧਰੋਂ ਬਾਰਾਤ ਆਉਂਦੀ ਵੇਖ ਕੇ ਅਸੀਂ ਸਮਝ ਗਏ ਕਿ ਅੱਜ ਘਰ ਬੈਠਿਆਂ 'ਅਨੰਦ ਕਾਰਜ' ਦੀ ਰਸਮ ਵੀ ਮਾਨਣੀ ਪਵੇਗੀ ਤੇ ਸਿਹਰੇ ਸਿਖਿਆ ਵੀ। ਸੋ ਤਕਰੀਬਨ ਇਕ ਡੇਢ ਵਜੇ ਦੁਪਹਿਰ ਤਕ ਇਹ ਸਿਲਸਿਲਾ ਚਲਦਾ ਰਿਹਾ। ਸਪੀਕਰ ਦੀ ਉੱਚੀ ਆਵਾਜ਼ ਵਿਚ ਸਾਨੂੰ ਉਹ ਸਭ ਕੁਝ ਸਹਿਣਾ ਪਿਆ ਜਿਸ ਦਾ ਸਾਡੇ ਨਾਲ ਦੂਰੋਂ ਨੇੜਿਓਂ ਵੀ ਕੋਈ ਸਰੋਕਾਰ ਨਹੀਂ ਸੀ। ਸਿਹਰਾ ਪੜ੍ਹਨ ਆਏ ਵਲੋਂ ਸਿਹਰੇ ਦੀਆਂ ਸਤਰਾਂ ਘੱਟ ਅਤੇ ਵੇਲਾਂ ਕਰਾਉਣ ਵਾਲੇ ਸੱਜਣਾਂ ਦੀਆਂ ਲਾੜੇ ਲਾੜੀ ਨਾਲ ਗਿਣਾਈਆਂ ਰਿਸ਼ਤੇਦਾਰੀਆਂ

ਕਿਤੇ ਵੱਧ ਸਨ। ਦੀਵਾਨ ਦੀ ਸਮਾਪਤੀ ਉਪਰੰਤ ਵੀ ਕੁਝ ਨਿੱਕੇ ਨਿਆਣੇ ਗੁਰਦੁਆਰਾ ਸਾਹਿਬ ਦੇ ਮਾਈਕ ਉਪਰ ਆਪਣੇ ਬੇਸੁਰੇ ਸ਼ੋਰੀਲੇ ਬੋਲਾਂ ਨੂੰ ਪ੍ਰਵਾਹਿਤ ਕਰਨੋਂ ਜਦ ਨਾ ਹੀ ਹਟੇ ਤਾਂ ਮੈਂ ਤੰਗ ਪੈ ਕੇ ਗੁਰਦੁਆਰੇ ਦੇ ਭਾਈ ਜੀ ਨੂੰ ਸ਼ਿਕਾਇਤ ਕਰਨ ਜਾ ਪਹੁੰਚਾ ਕਿ ਆਖਰ ਗੁਰਦੁਆਰਾ ਸਾਹਿਬ ਦੀ ਕੋਈ ਤਾਂ ਮਰਯਾਦਾ ਹੋਣੀ ਚਾਹੀਦੀ ਹੈ, ਇਹ ਕੀ ਮਜ਼ਾਕ ਹੈ! ਤਾਂ ਪਤਾ ਲਗਾ ਕਿ ਗੁਰਦੁਆਰਾ ਸਾਹਿਬ ਦੇ ਬਾਹਰਲੇ ਸਪੀਕਰ ਦੀ ਆਵਾਜ਼ ਸਿਰਫ਼ ਸਾਡੇ ਘਰਾਂ ਵੱਲ ਨੂੰ ਹੀ ਆਉਂਦੀ ਹੈ, ਉਸਦਾ ਅੰਦਰ ਬੈਠਿਆਂ ਨੂੰ ਕੁਝ ਪਤਾ ਨਹੀਂ ਲਗਦਾ। ਇਸੇ ਲਈ ਇਹ ਸ਼ੋਰ ਬਾਹਰ ਜਾ ਰਿਹਾ ਸੀ ਤੇ ਅੰਦਰ ਵਾਲਿਆਂ ਨੂੰ ਪਤਾ ਹੀ ਨਹੀਂ ਸੀ। ਖ਼ੈਰ ਇਕ ਵਾਰ ਤਾਂ ਸਪੀਕਰ ਬੰਦ ਹੋ ਗਿਆ ਪਰ ਐਨ ਦੋ ਵਜੇ ਜਦ ਫਿਰ ਬੜਾ ਵੈਰਾਗਮਈ ਕੀਰਤਨ ਸ਼ੁਰੂ ਹੋਇਆ। ਨਾਵੇਂ ਮਹਲੇ ਦੇ ਸ਼ਲੋਕ ਤੇ ਬਾਬਾ ਫ਼ਰੀਦ ਦੀ ਬਾਣੀ ਗੂੰਜਣ ਲੱਗੀ ਤਾਂ ਬਾਹਰ ਦੂਰ ਤਕ ਖੜੀਆਂ ਕਾਰਾਂ ਸਕੂਟਰਾਂ ਦੀਆਂ ਪਾਲਾਂ ਵੇਖ ਕੇ ਸਾਨੂੰ ਬੜੀ ਹੈਰਾਨੀ ਹੋਈ ਕਿ ਇਹ 'ਵਿਆਹ ਵਿਚ ਬੀਂ ਦਾ ਕੀ ਲੇਖਾ' ਪੈ ਗਿਆ? ਪਰ ਸਚਮੁੱਚ ਹੀ ਇਹ ਤਾਂ ਕਿਸੇ ਮਾਈ ਦੀ 'ਅੰਤਿਮ ਅਰਦਾਸ' ਵਾਸਤੇ ਇਕੱਠ ਜੁੜਿਆ ਸੀ ਜਿਨ੍ਹਾਂ ੨ ਤੋਂ ੩ ਵਜੇ ਤਕ ਹਾਜ਼ਰੀ ਭਰਨੀ ਸੀ। ਕੋਈ ਸਾਢੇ ਤਿੰਨ ਵਜੇ ਦੇ ਕਰੀਬ ਸਕੂਟਰ ਕਾਰਾਂ ਦੇ ਮੁੜ ਮੁੜ ਸਟਾਰਟ ਹੋਣ ਤੇ ਤੁਰਨ ਦੀਆਂ ਆਵਾਜ਼ਾਂ ਦਾ ਸ਼ੋਰ ਮੁੱਕਿਆ ਹੀ ਸੀ ਕਿ ਫਿਰ ਬੈਂਡ ਵੱਜਣੇ ਸ਼ੁਰੂ ਹੋ ਗਏ। ਹੈਰਾਨੀ ਨਾਲ ਫਿਰ ਬਾਹਰ ਨਿਕਲ ਕੇ ਤੱਕਿਆ ਤਾਂ ਪਤਾ ਲੱਗਾ ਕਿ ਅਨੰਦ ਕਾਰਜ ਦੀ ਰਸਮ ਉਪਰੰਤ ਦੋਵੇਂ ਪਰਿਵਾਰ ਗੁਰਦੁਆਰਾ ਸਾਹਿਬ ਦੇ ਉਪਰਲੇ ਹਾਲ ਵਿਚ ਲੰਗਰ ਛੱਕ ਰਹੇ ਸਨ ਤੇ ਉਠਾਲੇ ਦੀ ਰਸਮ ਉਪਰੰਤ ਗੁਰਦੁਆਰਾ ਸਾਹਿਬ ਦਾ ਆਂਗਣ ਵਿਹਲਾ ਹੋਣ ਤੇ ਹੁਣ ਉਹ 'ਡੋਲੀ' ਲੈ ਕੇ ਰਵਾਨਾ ਹੋਣ ਲੱਗੇ ਸਨ। ਇਉਂ ਕਰਦੇ ਕਰਾਉਂਦੇ ਪੰਜ ਹੀ ਵਜ ਗਏ ਸ਼ਾਮ ਦੇ। ਬੜੀ ਮੁਸ਼ਕਲ ਨਾਲ ਸ਼ਾਂਤੀ ਹੋਈ ਚੌਗਿਰਦੇ ਵਿਚ ਤੇ ਮੈਂ ਵੱਖ ਵੱਖ ਅਖ਼ਬਾਰਾਂ ਦੇ ਐਤਵਾਰੀ ਸੰਸਕਰਣ ਹੀ ਫਰੋਲਣ ਲਗ ਪਿਆ। ਅਜੇ ਦੋ ਤਿੰਨ ਅਖ਼ਬਾਰਾਂ ਦੇ ਮੈਗਜ਼ੀਨ ਸੈਕਸ਼ਨ ਹੀ ਵੇਖੇ ਸਨ ਕਿ ਗੁਰਦੁਆਰਾ ਸਾਹਿਬ ਦਾ ਸਪੀਕਰ ਫਿਰ ਸਿਰ ਤੇ ਆਣ ਸਵਾਰ ਹੋਇਆ। ਘੜੀ ਵੇਖੀ ਤਾਂ ਸ਼ਾਮ ਦੇ ਛੇ ਵਜ ਗਏ ਸਨ। ਰਹਿਰਾਸੁ ਸਾਹਿਬ ਦਾ ਪਾਠ ਆਰੰਭ ਹੋ ਗਿਆ ਸੀ। ਹੁਣ ਪਾਠ ਉਪਰੰਤ ਕੀਰਤਨ, ਫਿਰ ਕਥਾ ਵਿਚਾਰਾਂ ਫਿਰ ਆਨੰਦ ਸਾਹਿਬ ਤੇ ਸੋਹਿਲਾ ਸਾਹਿਬ ਦੇ ਪਾਠ ਉਪਰੰਤ ਭੋਗ ਪੈਂਦਿਆਂ ਸਹਿਜੇ ਹੀ ੮ ਵਜੇ ਜਾਣੇ ਸਨ। ਮੈਂ ਮਨ ਮਾਰ ਕੇ ਫਿਰ ਆਪਣੀ ਲਿਖਣ ਮੇਜ਼ ਤੋਂ ਉੱਠ ਬੈਠਾ ਤੇ ਨਾ ਚਾਹੁੰਦੇ ਹੋਏ ਵੀ ਦੂਜੇ ਕਮਰੇ 'ਚ ਆ ਲੇਟਿਆ। ਨੀਂਦ ਵੀ ਕਿਥੋਂ ਆਉਣੀ ਸੀ। ਸਾਰਾ ਧਿਆਨ ਤਾਂ ਮੇਰਾ, ਮੂੰਹ ਅੱਡੀ ਖੜੇ ਕੰਮਾਂ ਵਿਚ ਸੀ ਤੇ ਮੈਂ ਸਪੀਕਰ ਦੀ ਆਵਾਜ਼ ਬੰਦ ਹੋਣ ਦੀ ਉਡੀਕ ਹੀ ਕਰ ਰਿਹਾ ਸਾਂ ਕਿ ਇਕ ਵੱਖਰੀ ਜਿਹੀ ਕੰਨ ਪਾੜਵੀਂ, ਬਸ ਦੇ ਹਾਰਨ ਦੀ ਆਵਾਜ਼ ਸਾਡੇ ਬੂਹੇ ਅੱਗੇ ਵੱਜਣੀ ਸ਼ੁਰੂ ਹੋ ਗਈ। ਬਾਹਰ ਨਿਕਲ ਕੇ ਵੇਖਿਆਂ ਤਾਂ ਇਹ ਕਿਸੇ ਡੇਰੇ ਦੇ ਸੰਤਾਂ ਦੀਆਂ ਗੱਡੀਆਂ ਵਿਚ ਘਿਰੀ ਖਲੋਤੀ ਬੱਸ ਸੀ ਜਿਸ ਵਿਚੋਂ ਸੰਗਤ ਛਾਲਾਂ ਮਾਰ ਮਾਰ ਕੇ ਗੁਰਦੁਆਰੇ ਦੇ ਅੰਦਰ ਨੂੰ ਵਾਹੋ ਦਾਹੀ ਨੱਸ ਰਹੀ ਸੀ। ਪਲਾਂ ਛਿਣਾਂ ਵਿਚ ਹੀ ਸੰਤਾਂ ਦਾ ਵਿਸ਼ੇਸ਼ ਕੀਰਤਨ ਸਮਾਗਮ ਆਰੰਭ ਹੋ ਗਿਆ ਸੀ। ਪੇਂਡੂ ਲਹਿਜੇ ਵਿਚ ਢੋਲਕੀਆਂ ਚਿਮਟਿਆਂ ਤੇ ਖੜ ਤਾਲਾਂ ਨਾਲ ਹੋਏ ਇਸ ਵਿਸ਼ੇਸ਼ ਕੀਰਤਨ+ਕਥਾ ਦਰਬਾਰ ਦੇ ਸਰੋਤੇ ਵੀ ਉਹ ਸੰਤ ਆਪਣੇ ਨਾਲ ਹੀ ਲੈ ਕੇ ਆਏ ਸਨ ਜਿਨ੍ਹਾਂ ਰਾਤ ਦਸ, ਸਾਢੇ ਦਸ ਵਜੇ ਤਕ ਖ਼ੂਬ 'ਰੰਗ' ਲਾਏ।

ਬਿਨਾਂ ਕੁਝ ਕੀਤਿਆਂ ਦਿਹਾੜੀ ਬੀਤ ਜਾਣ ਦੇ ਅਫ਼ਸੋਸ ਵਿਚ ਮਸੋਸਿਆ, ਅੰਤਾਂ ਦੀ ਉਪਰਾਮਤਾ ਤੇ ਥਕੇਵੇਂ ਦੀ ਹਾਲਤ ਵਿਚ ਬਿਸਤਰ ਤੇ ਜਾ ਡਿੱਗਾ, ਸਿਰਫ਼ ਇਹ ਸੋਚ ਕੇ ਕਿ ਚਲੋ ਰਾਤ ਤਾਂ ਆਪਣੀ ਹੈ ਨਾ! ਦੋ ਘੰਟੇ ਲੱਕ ਸਿੱਧਾ ਕਰਕੇ ਫਿਰ ਲਿਖਣ ਬਹਿ ਜਾਵਾਂਗਾ।

ਹੁਣ ਰਾਤ ਦਾ ਡੇਢ ਵਜਿਆ ਹੈ ਜਦੋਂ ਮੇਰੀ ਅੱਖ ਖੁਲ੍ਹੀ ਹੈ, ਮੈਂ ਹੱਥ ਮੂੰਹ ਧੋ ਕੇ ਤਰੋ-ਤਾਜ਼ਾ ਹੋਣ ਲਈ ਗ਼ੁਸਲਖ਼ਾਨੇ ਵੱਲ ਵਧਿਆ ਹੀ ਹਾਂ ਕਿ ਦੂਰੋਂ ਮਾਤਾ ਦੀ ਨਵੀਂ ਭੇਟ ਦੇ ਆਰੰਭ ਹੋਣ ਦੀ ਇਕ ਉੱਚੀ ਆਵਾਜ਼, ਸਪੀਕਰ ਰਾਹੀਂ ਮੇਰੀ ਹਿੱਕ 'ਚ ਵੱਜੀ ਹੈ। ਸਾਡੇ ਪਿਛਵਾੜੇ ਲਗਦੇ "ਗੀਤਾਂ ਮੰਦਿਰ" ਵਾਲੇ ਪਾਸਿਉਂ ਜਗਰਾਤੇ ਦੀਆਂ ਰੌਸ਼ਨੀਆਂ ਮੇਰਾ ਮੂੰਹ ਚਿੜਾ ਰਹੀਆਂ ਹਨ। ਸਪੀਕਰ ਉੱਤੇ 'ਮਹਾਂ-ਭਾਰਤ' ਦੀ 'ਸਾਈਨਿੰਗ ਟਿਊਨ' ਵਾਲੇ ਗੀਤ ਦੀ ਨਕਲ ਪੇਸ਼ ਹੋ ਰਹੀ ਹੈ ਤੇ ਮੈਂ ਅਧੂਰੇ ਕੰਮ ਸੰਗ ਜੂਝਣ ਲਈ ਤਿਆਰ ਬੈਠਾ ਅਰਜੁਨ, ਉਸ ਕ੍ਰਿਸ਼ਨ ਦੀ ਉਡੀਕ ਕਰ ਰਿਹਾ ਹਾਂ ਜਿਹੜਾ ਇਸ 'ਆਧੁਨਿਕ ਮਹਾਂਭਾਰਤ' ਤੋਂ ਸਾਨੂੰ ਨਿਜਾਤ ਦਿਵਾ ਸਕੇ।


੪੪-ਏ, ਆਦਰਸ਼ ਨਗਰ,
ਜਲੰਧਰ-੧੪੪੦੦੮


---

ਘੜੀ ਘੜੀ ਘੜਿਆਲ ਪੁਕਾਰੇ ਕਹਿਤ ਹੈ।
ਬਹੁਤੀ ਗਈ ਵਿਹਾਏ ਥੋੜ੍ਹੀ ਰਹਿਤ ਹੈ।
—ਵਜੀਦ

# ਜਗਜੀਤ ਕੋਸ਼-੧੦

—ਸੁਰਜੀਤ ਖੁਰਸ਼ੀਦੀ—

ਸੰਕੇਤ :—

ਅ—ਅਰਬੀ

ਫ਼—ਫਾਰਸੀ

ਤੁ—ਤੁਰਕੀ

ਅਫ—ਅਰਬੀ ਤੋਂ ਫਾਰਸੀ ਕਰਨ ਹੋਇਆ।

ਸਲੀਕਾਮੰਦ : (ਅਫ਼) ਸੁਘੜ/ਤਮੀਜ਼ਦਾਰ।

ਸਲੀਬ : (ਅ) ਸੂਲੀ, ਰੂਮ ਵਾਲੇ ਈਸਾਈਆਂ ਨੂੰ ਇਸ ਤੇ ਟੰਗ ਕੇ ਜਾਨੋਂ ਮਾਰਿਆ ਕਰਦੇ ਸਨ। ਇਸ ਦੀ ਸ਼ਕਲ ਕਾਟੇ (+) ਵਰਗੀ ਹੁੰਦੀ ਹੈ।

ਸਲੀਮ : (ਅ) ਪੂਰਾ। ਠੀਕ। ਸਹਿਣਸ਼ੀਲ।

ਸਲੂਕ : (ਅ) ਵਰਤਾਵਾ। ਰਵਈਆ। ਵਰਤੋਂ। ਮਿਲਾਪ। ਦੋਸਤੀ। ਭਲਾਈ। ਸੂਫੀਆਂ ਦੀ ਪਰਿਭਾਸ਼ਾ ਵਿਚ ਹੱਕ ਦੀ ਤਲਾਸ਼।

ਸਵਾ (ਸਵਾਏ) : (ਅ) ਇਲਾਵਾ। ਬਿਨਾ। ਫਾਲਤੂ। ਵੱਧ।

ਸਵਾਬ (ਅ) ਨੇਕ ਕੰਮ ਦਾ ਬਦਲਾ ਜੋ ਕਿ ਅਗਲੀ ਦੁਨੀਆ ਵਿਚ ਮਿਲੇਗਾ। ਇਨਾਮ। ਨੇਕੀ। ਭਲਾਈ। ਜਜ਼ਾ।

ਸਵਾਰ : (ਫ਼) ਜੋ ਪੈਦਲ ਨਾ ਹੋਵੇ। ਰਸਾਲੇ ਦਾ ਮੁਲਾਜ਼ਮ। ਚੜ੍ਹਿਆ ਹੋਇਆ। ਕਿਸੇ ਸਵਾਰੀ ਤੇ ਬੈਠਾ ਹੋਇਆ।

ਸਵਾਰੀ : (ਫ਼) ਉਹ ਵਾਹਨ ਜਿਸ ਤੇ ਸਵਾਰ ਹੋਇਆ ਜਾਵੇ। ਪਹਿਲਵਾਨੀ ਦਾ ਇਕ ਦਾਉ। ਜੋ ਸਵਾਰ ਹੋਵੇ।

ਸਵਾਲ : (ਅ) ਪ੍ਰਸ਼ਨ। ਪੁਛਣਾ। ਮੰਗ।

ਸਵਾਲ ਜਵਾਬ : (ਅ) ਬਹਿਸ। ਗੋਸ਼ਟੀ। ਗੱਲਬਾਤ।

ਸਵਾਲ ਜਿਰਾਹ : (ਅ) ਉਹ ਸਵਾਲ ਜੋ ਕਿ ਇਕ ਧਿਰ ਆਪਣੀ ਵਿਰੋਧੀ ਧਿਰ ਦੇ ਗਵਾਹਾਂ ਤੇ ਕਰਦੀ ਹੈ। ਦਲੀਲ ਕੱਟਣ ਵਾਲੇ ਸਵਾਲ।

ਸਵਾਲੀ : (ਅਫ਼) ਸਵਾਲ ਕਰਨ ਵਾਲਾ। ਮੰਗਣ ਵਾਲਾ।

ਸਾਅਤ : (ਅ) ਘੜੀ। ਪੱਲ। ਸਮਾਂ। ਨਿਸ਼ਚਿਤ ਸਮਾਂ।

ਸ਼ਾਅਰੀ : (ਅ) ਕਵਿਤਾ ਰਚਣੀ। ਅਲੰਕਾਰ ਵਰਤਣੇ (ਭਾਸ਼ਾ ਵਿਚ)।

ਸਾਇਆ : (ਫ਼) ਛਾਂ। ਪਰਛਾਵਾਂ। ਜਿਨ ਭੂਤ ਦਾ ਅਸਰ। ਸਰਪਰਸਤੀ।

ਸ਼ਾਇਆ : (ਅ) ਛਾਪ ਕੇ ਵੰਡਣਾ। ਜ਼ਾਹਰ ਕਰਨਾ।

ਸ਼ਾਇਸਤਾ : (ਫ਼) ਸੁਘੜ। ਤਮੀਜ਼ਦਾਰ। ਸਭਿਆ।

ਸ਼ਾਇਸਤਗੀ : (ਫ਼) ਸੁਘੜਾਪਾ। ਤਮੀਜ਼ਦਾਰੀ। ਮਾਨਵਤਾ। ਮੁਹੱਜ਼ਬ ਹੋਣਾ।

ਸ਼ਾਇਦ : (ਫ਼) ਸੰਭਵ ਹੈ।

ਸਾਇਬਾਨ : (ਫ਼) ਘਰ ਜਾਂ ਤੰਬੂ ਦੇ ਅਗੇ ਪਿਛੇ ਧੁੱਪ ਮੀਂਹ ਤੋਂ ਬਚਾ ਦੇ ਲਈ ਕਿਸੇ ਪਰਕਾਰ ਦੀ ਓਟ ਜਾਂ ਛੱਪਰ।

ਸ਼ਾਇਰ : (ਅ) ਕਵੀ।

ਸ਼ਾਇਰਾਨਾ : (ਅਫ਼) ਸ਼ਾਇਰੀ ਵਰਗਾ। ਕਾਵਿਮਈ।

ਸ਼ਾਇਰੀ : (ਅ) ਕਵਿਤਾ ਰਚਣੀ।

ਸਾਇਲ : (ਅ) ਸਵਾਲੀ।

ਸਾਇਸ : (ਅ) ਇਸ ਨੂੰ ਪੰਜਾਬੀ ਵਿਚ ਸਈਸ ਕਿਹਾ ਜਾਂਦਾ ਹੈ। ਘੋੜਿਆਂ ਦੀ ਸਾਂਭ ਸੰਭਾਲ ਕਰਨ ਵਾਲਾ।

ਸ਼ਾਹ : (ਫ਼) ਬਾਦਸ਼ਾਹ। ਫ਼ਕੀਰਾਂ ਅਤੇ ਸਯਦਾਂ ਦੀ ਉਪਾਧੀ। ਸ਼ਤਰੰਜ ਦਾ ਇਕ ਮੋਹਰਾ। ਸਭ ਤੋਂ ਵਡਾ। ਮਾਲਿਕ।

ਸ਼ਾਹ ਸਵਾਰ : (ਫ਼) ਘੋੜਸਵਾਰੀ ਦਾ ਮਾਹਿਰ।

ਸ਼ਾਹਦ : (ਅ) ਗਵਾਹ।

ਸ਼ਾਹ ਰੱਗ : (ਫ਼) ਵੱਡੀ ਰੱਗ ਜੋ ਕਿ ਧੌਣ ਵਿਚ ਦੀ ਲੰਘਦੀ ਹੈ।

ਸ਼ਾਹਕਾਰ : (ਫ਼) ਵਡਾ ਕਾਰਨਾਮਾ। ਵਡੀ ਕਿਰਤ।

ਸ਼ਾਹਜ਼ਾਦਾ : (ਫ਼) ਰਾਜ ਕੁਮਾਰ।

ਸ਼ਾਹਜ਼ਾਦੀ : (ਫ਼) ਰਾਜਕੁਮਾਰੀ!

ਸ਼ਾਹਦੀ : (ਅਫ਼) ਗਵਾਹੀ। ਸ਼ਹਾਦਤ।

ਸ਼ਾਹਨਾਜ਼ : (ਫ਼) ਲਾੜੀ।

ਸ਼ਾਹਬਾਜ਼ : (ਫ਼) ਸ਼ਾਹੀਨ। ਸ਼ਿਕਾਰ ਲਈ ਵਰਤਿਆ ਜਾਣ ਵਾਲਾ ਵਡਾ ਬਾਜ਼। (ਇਹ ਬਾਜ਼ ਦੀ ਮਦੀਨ ਹੁੰਦੀ ਹੈ)।

ਸ਼ਾਹ ਬੈਤ : (ਅਫ਼) ਗ਼ਜ਼ਲ ਜਾਂ ਕਸੀਦੇ ਦਾ ਸਭ ਤੋਂ ਵਧੀਆ ਸ਼ੇਅਰ।

ਸ਼ਾਹ ਰਾਹ : (ਫ਼) ਵਡਾ ਰਾਹ। ਗਾਡੀ ਰਾਹ। ਬਾਦਸ਼ਾਹ ਦੇ ਲੰਘ ਕੇ ਜਾਣ ਵਾਲਾ ਵਡਾ ਰਾਹ। ਸ਼ਾਰਾਅ ਆਮ।

ਸ਼ਾਹਾਨਾ : (ਫ਼) ਬਾਦਸ਼ਾਹਾਂ ਜਿਹਾ।

ਸਾਹਿਬ : (ਅ) ਸਾਥੀ। ਮਿੱਤਰ। ਮਾਲਿਕ।

ਸਾਹਿਬਜ਼ਾਦਾ : (ਅਫ਼) ਸ਼ਰੀਫ਼ਜ਼ਾਦਾ। ਕਿਸੇ ਧਾਰਮਕ ਆਗੂ ਦੀ ਸੰਤਾਨ।

ਸਾਹਿਬੀ : (ਅਫ਼) ਹਕੂਮਤ। ਠਾਠ। ਪਛਮੀ ਤੌਰ ਤਰੀਕੇ।

ਸਾਹਿਬਾਨ : (ਅਫ਼) ਫਾਰਸੀ ਵਾਲਿਆਂ ਨੇ ਅਰਬੀ ਸਾਹਿਬ ਤੋਂ ਇਹ ਬਹੁ-ਵਚਨ ਬਣ ਲਿਆ ਹੈ।

ਸਾਹਿਰ : (ਅ) ਜਾਦੂਗਰ।

ਸਾਹਿਲ : (ਅ) ਸਾਗਰ ਜਾਂ ਨਦੀ ਦਾ ਕੰਢਾ।

ਸ਼ਾਹੀ : (ਫ਼) ਬਾਦਸ਼ਾਹੀ। ਸੁਲਤਾਨੀ। ਸਰਕਾਰੀ।

ਸ਼ਾਹੀਨ : (ਫ਼) ਪਰਸਿਧ ਸ਼ਿਕਾਰੀ ਪੰਛੀ।

ਸਾਕਿਨ : (ਅ) ਠਹਿਰਿਆ ਹੋਇਆ। ਬਿਨਾ ਹਰਕਤ। ਵਾਸੀ।

ਸਾਕੀ : (ਅ) ਸ਼ਰਾਬ ਵਰਤਾਣ ਵਾਲਾ।

ਸ਼ਾਕੀ : (ਅ) ਸ਼ਿਕਾਇਤ ਕਰਨ ਵਾਲਾ। ਗਿਲਾ ਕਰਨ ਵਾਲਾ।

ਸ਼ਾਖ਼ : (ਫ਼) ਟਾਹਣੀ। ਡਾਲੀ।

ਸਾਖ਼ਤ : (ਫ਼) ਬਣਾਵਟ। ਤਰਕੀਬ।

ਸਾਖ਼ਤਾ : (ਫ਼) ਬਣਾਇਆ ਹੋਇਆ। ਤਿਆਰ ਕੀਤਾ ਹੋਇਆ। ਘੜਿਆ ਹੋਇਆ।

ਸਾਗ਼ਰ : (ਫ਼) ਜਾਮ। ਸ਼ਰਾਬ ਦਾ ਪਿਆਲਾ।

ਸ਼ਾਗਿਰਦ : (ਫ਼) ਉਸਤਾਦ ਦਾ ਸ਼ਾਗਿਰਦ। ਚੇਲਾ। ਵਿਦਿਆਰਥੀ (ਅਧਿਆਪਕ ਦਾ)।

ਸ਼ਾਗਿਰਦੀ : (ਫ਼) ਸ਼ਾਗਿਰਦ ਹੋਣਾ।

ਸਾਚਕ : (ਤੁ) ਬਰਾਤ ਤੋਂ ਇਕ ਦਿਨ ਪਹਿਲਾਂ ਦੀ ਰਸਮ ਜਿਸ ਵਿਚ ਲਾੜੇ ਵਾਲਿਆਂ ਵਲੋਂ ਲਾੜੀ ਦੇ ਲਈ ਮਠਿਆਈ ਆਦਿ ਲੈ ਕੇ ਜਾਂਦੇ ਹਨ। ਉਸ ਦਿਨ ਲਾੜੀ ਦੇ ਮਹਿੰਦੀ ਲਗਾਈ ਜਾਂਦੀ ਹੈ। ਨਾਲ ਕਪੜੇ ਗਹਿਣੇ ਵੀ ਲੈ ਜਾਏ ਜਾਂਦੇ ਹਨ ਅਤੇ ਮੇਵੇ ਵੀ।

ਸਾਜ਼ : (ਫ਼) ਵਾਜਾ। ਸਾਮਾਨ (ਅਸਬਾਬ। ਜੰਗ ਦੇ ਹਥਿਆਰ। ਘੋੜੇ ਦੀ ਕਾਠੀ ਅਤੇ ਜੋੜੇ ਜਾਣ ਦਾ ਹੋਰ ਸਾਮਾਨ। ਮੇਲ ਜੋਲ। ਬਨਾਣ ਵਾਲਾ।

ਸਾਜ਼ਿਸ਼ : (ਫ਼) ਕਿਸੇ ਦੇ ਵਿਰੋਧ ਵਿਚ ਕੋਈ ਛੜ ਯੰਤਰ। ਕਾਨੂੰਨ ਵਿਰੋਧੀ ਸਾਜ਼ ਬਾਜ਼।

ਸਾਜ਼ ਸਾਮਾਨ : (ਫ਼) ਅਸਬਾਬ। ਵਰਤੋਂ ਦੀਆਂ ਵਸਤੂਆਂ।

ਸਾਜ਼ਗਾਰ : (ਫ਼) ਢੁਕਵਾਂ। ਮੁਨਾਸਬ।

ਸਾਜ਼ਬਾਜ਼ : (ਫ਼) ਕਿਸੇ ਵਿਰੁਧ ਛੜਯੰਤਰ ਰਚਣਾ।

ਸਾਜ਼ਸ਼ੀ : (ਫ਼) ਸਾਜ਼ਿਸ਼ ਕਰਨ ਵਾਲਾ।

ਸਾਜਿਦ : (ਅ) ਸਜਦਾ ਕਰਨ ਵਾਲਾ।

ਸਾਜ਼ਿੰਦਾ : (ਫ਼) ਸਾਜ਼ ਦਾ ਵਜੰਤਰੀ।

ਸਾਜ਼ੋ ਨਾਦਿਰ : (ਅ) ਕਦੇ ਕਦਾਈਂ।

ਸ਼ਾਤਿਰ : (ਅ) ਚਾਲਬਾਜ਼। ਚਾਲਾਕ। ਸ਼ਤਰੰਜ ਦਾ ਖਿਡਾਰੀ।

ਸ਼ਾਦ : (ਫ਼) ਖ਼ੁਸ਼।

ਸਾਦਰ : (ਅ) ਲਾਗੂ ਹੋਣ ਵਾਲਾ।

ਸਾਦਕਾਮ : (ਫ਼) ਸਫ਼ਲ। ਕਾਮਯਾਬ। ਖ਼ੁਸ਼ ਹਾਲ।

ਸ਼ਾਦਾਂ : (ਫ਼) ਖੁਸ਼।

ਸਾਦਾਤ : (ਅ) ਉਹ ਲੋਕ ਜੋ ਕਿ ਹਜ਼ਰਤ ਅਲੀ ਅਤੇ ਬੀਬੀ ਫ਼ਾਤਮਾ ਤੋਂ ਜਨਮੇ ਹੋਏ ਹੋਣ ਅਤੇ ਉਹਨਾਂ ਦੀ ਸੰਤਾਨ।

ਸਾਦਾਦਿਲ : (ਫ਼) ਭੋਲਾ। ਨਿਸ਼ਕਪਟ। ਸਾਫ਼ ਦਿੱਲ।

ਸ਼ਾਦਾਬ : (ਫ਼) ਹਰਿਆ ਭਰਿਆ। ਸਰਸਬਜ਼।

ਸ਼ਾਦਾਬੀ : (ਫ਼) ਹਰਿਆਈ। ਸਰਸਬਜ਼ੀ।

ਸਾਦਾ ਮਿਜ਼ਾਜ : (ਫ਼) ਬਿਨਾ ਬਨਾਵਟ ਤੋਂ

ਸਾਦਾ ਮਿਜ਼ਾਜੀ : (ਫ਼) ਸਾਦਗੀ।

ਸਾਦਾ ਲੋਹ : (ਅਫ਼) ਭੋਲਾ। ਨਾਦਾਨ। ਸਿਧੜ। ਮੂਰਖ।

ਸ਼ਾਦਿਆਨਾ : (ਫ਼) ਖ਼ੁਸ਼ੀ ਦਾ ਵਾਜਾ। ਵਿਆਹ ਸ਼ਾਦੀ ਦੇ ਵਾਜੇ।

ਸਾਦਿਕ : (ਅ) ਸੱਚ,। ਵਫ਼ਾਦਾਰ। ਠੀਕ। ਢੁਕਵਾਂ।

ਸ਼ਾਦੀ : (ਫ਼) ਖੁਸ਼ੀ। ਜਸ਼ਨ। ਵਿਆਹ।

ਸ਼ਾਨ : (ਅ) ਵਡਿਆਈ। ਇਜ਼ਤ। ਖ਼ੂਬੀ। ਅੰਦਾਜ਼ਾ।

ਸ਼ਾਨਦਾਰ : (ਅਫ਼) ਆਲੀਸ਼ਾਨ। ਸ਼ਾਨ ਵਾਲਾ।

ਸ਼ਾਨਾ : (ਫ਼) ਮੋਢਾ।

ਸਾਨਿਹਾ : (ਅ) ਦੁਰਘਟਣਾ।

ਸਾਨੀ : (ਅ) ਦੂਜਾ। ਜੋੜ। ਮੁਕਾਬਲੇਦਾਰ।

ਸ਼ਾਨੋਸ਼ੌਕਤ : (ਅ) ਠਾਠ ਬਾਠ। ਰੋਅਬ ਦਾਬ।

ਸਾਫ਼ : (ਅ) ਸੁਥਰਾ। ਖਰਾ। ਬੇਦਾਗ਼। ਪਧਰ।

ਸਾਫ਼ਸਾਫ਼ : (ਅ) ਬੇਲਾਗ। ਖਰੀ ਖਰੀ।

ਸਾਫ਼ਗੋ : (ਅਫ਼) ਸਾਫ਼ਸਪਸ਼ਟ ਗੱਲ ਕਰਨ ਵਾਲਾ।

ਸਾਫ਼ਗੋਈ : (ਅਫ਼) ਸਪਸ਼ਟ ਗੱਲ ਕਰਨੀ।

ਸਾਫ਼ੀ : (ਫ਼) ਰੁਮਾਲ ਜਾਂ ਕੋਈ ਲੀਰ ਆਦਿ ਜਿਸ ਨਾਲ ਸਫ਼ਾਈ ਕੀਤੀ ਜਾਵੇ। ਚੁਲ੍ਹੇ ਤੋਂ ਭਾਂਡਾ ਲਾਹਣ ਦਾ ਕਪੜਾ। ਛਾਨਣ ਦੇ ਲਈ ਕੱਪੜਾ।

ਸਾਫ਼ੀ : (ਅ) ਸਾਫ਼। ਬੇਖ਼ੋਫ਼। ਬਿਨਾ ਮਿਲਾਵਟ ਤੋਂ।

ਸ਼ਾਫ਼ਅਈ : (ਅ) ਅਮਾਮ ਸ਼ਾਫ਼ੀ।

# ਦਖਨ ਦੇਸਿ ਹਰੀ ਕਾ ਬਾਸਾ

ਭਾਰਤ ਵਿਚ ਇਹ ਧਾਰਨਾ ਪ੍ਰਚਲਤ ਰਹੀ ਹੈ ਕਿ ਦਖਣ ਭਾਰਤ ਵਲ ਹਰੀ ਰਹਿੰਦਾ ਹੈ ਜਿਵੇਂ ਪਛਮ ਵਲ ਮੱਕਾ ਹੋਣ ਕਰਕੇ ਮੁਸਲਮਾਨ ਭਾਈ ਅਲਾਹ ਦਾ ਘਰ ਦਸਦੇ ਹਨ। ਕਬੀਰ ਸਾਹਿਬ ਨੇ ਕਿਹਾ ਹੈ—

ਦਖਨ ਦੇਸਿ ਹਰੀ ਕਾ ਬਾਸਾ,
ਪਛਿਮਿ ਅਲਹ ਮੁਕਾਮਾ।

ਪਿਛਲੇ ਦਿਨੀਂ ਕਰਨਾਟਕ ਪ੍ਰਦੇਸ਼ ਵਿਚ ਕੁਝ ਦਿਨ ਰਹਿਣ ਅਤੇ ਬੰਗਲੌਰ ਮੈਸੂਰ ਦੀ ਯਾਤਰਾ ਕਰਨ ਸਮੇਂ 'ਦਖਣ ਦੇਸਿ ਹਰੀ ਕਾ ਬਾਸਾ' ਦੀ ਧਾਰਨਾ ਇਕ ਵੱਖਰੇ ਹੀ ਪਰਸੰਗ ਵਿਚ ਯਾਦ ਆਉਂਦੀ ਹੈ ਅਤੇ ਇਹ ਅਵਸਰ ਦਿਤਾ ਬੰਗਲੌਰ ਲਾਗਲੇ ਨਾਮਧਾਰੀ ਫਾਰਮ ਵਿਚ ਹੋਏ ਵਿਦਿਅਕ ਜਥੇ ਦੇ ਸਲਾਨਾ ਸਮਾਗਮ ਨੇ।

## ਨਾਮਧਾਰੀ ਵਿਦਿਅਕ ਜਥਾ

ਅਜ ਤੋਂ ੨੮ ਸਾਲ ਪਹਿਲਾਂ ਜਦੋਂ ਨਾਮਧਾਰੀ ਸਮਾਜ ਦੇ ਵਰਤਮਾਨ ਗੁਰੂ ਸਾਹਿਬ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਗਦੀ ਸੰਭਾਲਿਆਂ ਮਸਾਂ ਛੇ ਸਾਲ ਹੀ ਹੋਏ ਸਨ ਤਾਂ ਉਹਨਾਂ ਮੁਖ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਪੜ੍ਹੇ ਲਿਖੇ ਨੌਜਵਾਨਾਂ ਦਾ ਇਕਠ ਬੁਲਾਇਆ ਸੀ ਜਿਸ ਵਿਚੋਂ ਇਕ ਜਥੇਬੰਦੀ ਪੈਦਾ ਹੋਈ ਨਾਮਧਾਰੀ ਵਿਦਿਅਕ ਜੱਥਾ। ਨਾਮਧਾਰੀ ਸਮਾਜ ਵਿਚ ਇਹ ਇਕੋ ਇਕ ਸੰਸਥਾ ਹੈ ਜੋ ਬਾਕਾਇਦਾ ਜਥੇਬੰਦੀ ਦੀ ਹੈਸੀਅਤ ਰਖਦੀ ਹੈ। ਬਾਕਾਇਦਾ ਇਸ ਦੀ ਭਰਤੀ ਹੁੰਦੀ ਹੈ ਮੈਂਬਰਾ ਦੀ ਲਿਸਟ ਹੈ। ਸਾਲਾਨਾ ਸਮਾਗਮਾਂ ਅਤੇ ਹੋਰ ਛੋਟੇ ਮੋਟੇ ਸਮਾਗਮਾਂ ਦਾ ਰਿਕਾਰਡ ਹੈ। ਇਸ ਦੇ ਸਮਾਗਮਾਂ ਤੇ ਬੜੀ ਦਿਲਚਸਪੀ ਨਾਲ ਜੁਆਨ ਪੁਜਦੇ ਹਨ। ਪਿਛਲੇ ਸਾਲ ਇਸ ਦਾ ੨੭ਵਾਂ ਸਾਲਾਨਾ ਸਮਾਗਮ ਭਾਰਤ ਦੀ ਰਾਜਧਾਨੀ ਦਿਲੀ ਵਿਚ ਹੋਇਆ ਸੀ। ਉਦੋਂ ਹੀ ਐਲਾਨ ਹੋ ਗਿਆ ਸੀ ਕਿ ਸਾਲ ੧੯੯੩ ਵਾਲਾ ਸਮਾਗਮ ਬੰਗਲੌਰ ਫਾਰਮ ਵਿਚ ਹੋਵੇਗਾ। ਉਦੋਂ ਤੋਂ ਹੀ ਲੋਕਾਂ ਵਿਚ ਭਾਰੀ ਉਤਸੁਕਤਾ ਵੀ ਸੀ ਅਤੇ ਖਦਸ਼ਾ ਵੀ ਸੀ। ਪਰ ਉਸ ਦਿਨ ਤੋਂ ਹੀ ਇਸ ਜਥੇਬੰਦੀ ਦੇ ਪ੍ਰਧਾਨ ਸਾਹਿਬ ਸੰਤ ਦਲੀਪ ਸਿੰਘ ਤੇ ਸਕੱਤਰ ਸ: ਅਜੀਤ ਸਿੰਘ ਅਤੇ ਉਹਨਾਂ ਦੇ ਸਹਿਯੋਗੀ ਇਹ ਸੰਮੇਲਨ ਨੂੰ ਕਾਮਯਾਬ ਕਰਨ ਵਿਚ ਜੁੱਟ ਗਏ।

ਬੰਗਲੌਰ ਦਖਣ ਦੇ ਰਾਜ ਕਰਨਾਟਕ ਦੀ ਰਾਜਧਾਨੀ ਹੈ। ਕਰਨਾਟਕ ਦਾ ਭਾਰਤ ਦੇ ਇਤਿਹਾਸ ਵਿਚ ਵਿਸ਼ੇਸ਼ ਥਾਂ ਹੈ। ਅੰਗਰੇਜ਼ਾਂ ਵਿਰੁਧ ਕਰਨਾਟਕ ਦੇ ਯੁੱਧ ਇਤਿਹਾਸ ਵਿਚ ਵਿਸ਼ੇਸ਼ ਥਾਂ ਰਖਦੇ ਹਨ। ਹੈਦਰ ਅਲੀ ਤੇ ਟੀਪੂ ਸੁਲਤਾਨ ਦਾ ਨਾਮ ਬੱਚੇ ਬੱਚੇ ਦੀ ਜ਼ਬਾਨ ਤੇ ਹੈ। ਉਂਜ ਵੀ ਕਰਨਾਟਕ ਭਾਰਤ ਦੀ ਸਿਆਸੀ ਬਸਾਤ ਤੇ ਵਖਰੀ ਹੀ ਅਹਿਮੀਅਤ ਰਖਦਾ ਰਿਹਾ ਹੈ। ਜਦੋਂ ਸਮੁਚੇ ਭਾਰਤ ਵਿਚ ਇਕ ਪਾਰਟੀ ਦਾ ਰਾਜ ਰਿਹਾ ਤਾਂ ਕਰਨਾਟਕ ਕਿਸੇ ਵਿਰੋਧੀ ਪਾਰਟੀ ਨੂੰ ਰਾਜ ਸਤਾ ਦਿੰਦਾ ਆਇਆ ਹੈ। ਖੈਰ ਇਹ ਤਾਂ ਹੋਈ ਸਿਆਸਤ ਦੀ ਗਲ ਜੋ ਵਿਲੱਖਣਤਾ ਦਰਸਾਉਣ ਵਾਸਤੇ ਲਿਖਣੀ ਪਈ ਹੈ। ਇਸ ਦੀ ਰਾਜਧਾਨੀ ਬੰਗਲੌਰ ਸ਼ਹਿਰ ਦੀ ਪ੍ਰਸਿਧੀ ਚਹੁ ਕੁੰਟੀ ਹੈ। ਖੂਬਸੂਰਤੀ ਮੌਸਮ ਦੇ ਪਖੋਂ ਤੇ ਇਥੋਂ ਵਿਦਿਅਕ ਵਿਗਿਆਨਕ ਉਦਯੋਗਿਕ ਵਪਾਰਕ ਸਭਿਆਚਾਰਕ ਅਤੇ ਹੋਰ ਸੰਸਥਾਵਾਂ ਕਰਕੇ ਅਤੇ ਗੌਲਫ ਦੇ ਮੈਦਾਨਾਂ ਲਈ ਪ੍ਰਸਿੱਧ ਮੈਦਾਨਾਂ ਕਰਕੇ।

ਵਿਦਿਅਕ ਸੰਮੇਲਨ ਦੇ ਬਹਾਨੇ ਜੋ ਦਖਣ ਦੇ ਇਸ ਇਲਾਕੇ ਦੀ ਜਲਵਾਯੂ ਮਾਨਣ ਦਾ ਅਵਸਰ ਮਿਲੇ ਤਾਂ ਇਹ ਤਜਰਬਾ ਆਕਰਸ਼ਨ ਤਾਂ ਰਖਦਾ ਹੀ ਸੀ। ਉਂਝ ਬੰਗਲੌਰ ਵਿਚ ਸੰਮੇਲਨ ਦਾ ਅਰਥ ਸੀ ਬੰਗਲੌਰ ਤੋਂ ਕੋਈ ੪੦ ਕਿਲੋ-ਮੀਟਰ ਦੂਰ ਸਥਾਪਤ ਨਾਮਧਾਰੀ ਫਾਰਮ ਵਿਚ ਸੰਮੇਲਨ।

## ਯਾਤਰਾ ਮੁਖੀ ਸੰਮੇਲਨ

ਇਹ ਇਕ ਲੰਮਾ ਬਿਰਤਾਂਤ ਹੈ ਕਿ ਪ੍ਰਬੰਧਕ ਵਰਗ ਕਿਵੇਂ ਰੇਲਵੇ ਮੰਤਰੀ ਨੂੰ ਮਿਲਿਆ ਕਿਵੇਂ ਉਹਨਾਂ ਰੇਲ ਦੀਆਂ ਸੀਟਾਂ ਦਾ ਪਰਬੰਧ ਕੀਤਾ ਕਿਵੇਂ ਉਹਨਾਂ ਡੈਲੀਗੇਟਾਂ ਨੂੰ ਪਹੁੰਚ ਕੀਤੀ ਕਿਵੇਂ ਮਾਇਆ ਇਕੱਤਰ ਕੀਤੀ ਕਿਵੇਂ ਫਾਰਮ ਵਿਚ ਆਉਣ ਵਾਲੀ ਸੰਗਤ ਦੇ ਠਹਿਰਣ ਦੀ ਦੀਵਾਨ ਅਸਥਾਨ ਲੰਗਰ ਆਦਿਕ ਦੀ ਵਿਵਸਥਾ ਕੀਤੀ ਤੇ ਕਿਵੇਂ ਬਸਾਂ ਰਾਹੀਂ ਟਰਾਂਸਪੋਰਟ ਦਾ ਪ੍ਰਬੰਧ ਕੀਤਾ ਕਿਵੇਂ ਟਿਕਟਾਂ ਦੀ ਕਾਂਟ ਛਾਂਟ ਕੀਤੀ ਪਰ ਜੇ ਸੌ ਗਜ਼ ਲੰਮੇ ਰਸੇ ਦੇ ਸਿਰੇ ਤੇ ਗੰਢ ਮਾਰਨੀ ਹੋਵੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਅਸੰਭਵ ਦਿਸਦਾ ਕਾਰਜ ਸੰਭਵ ਹੀ ਨਹੀਂ ਹੋਇਆ ਸਗੋਂ ਸਫਲਤਾ ਨਾਲ ਸੰਪੂਰਨ ਵੀ ਹੋ ਗਿਆ।

ਇਸ ਸੰਮੇਲਨ ਤੇ ਜਾਣ ਆਉਣ ਲਈ ਬਹੁਤ ਸਮਾਂ ਯਾਤਰਾ ਵਿਚ ਲਗਣਾ ਸੀ ਅਤੇ ਉਥੇ ਵੀ ਘੁਮਿਆ ਗਿਆ ਸੀ ਇਸ ਵਾਸਤੇ ਇਹ ਯਾਤਰਾ-ਮੁਖੀ ਸੰਮੇਲਨ ਹੋ ਨਿਬੜਿਆ। ਯਾਤਰਾ ਦੀਆਂ ਮਿਠੀਆਂ ਤੇ ਕੌੜੀਆਂ ਯਾਦਾਂ ਹੁੰਦੀਆਂ ਹਨ। ਇਹਨਾਂ ਵਿਚ ਆਮ ਲੋਕਾਂ ਦੀ ਦਿਲਚਸਪੀ ਵੀ ਹੁੰਦੀ ਹੈ ਅਤੇ ਪਾਠਕਾਂ ਦੀ ਜ਼ਬਰਦਸਤ ਮੰਗ ਵੀ। ਇਸ ਵਾਸਤੇ ਅਗਲੇ ਪੰਨਿਆਂ ਤੇ ਅਸੀਂ ਯਾਤਰਾ+ਸੰਮੇਲਨ ਸਮਾਗਮ ਬਾਰੇ ਵਿਵਰਨ ਅਤੇ ਪ੍ਰਭਾਵ ਪਾਠਕਾਂ ਨਾਲ ਸਾਂਝੇ

ਕਰਾਂਗੇ ।

ਜੂਨ ਦਾ ਮਹੀਨਾ ਯਾਤਰਾ ਵਾਸਤੇ ਕੋਈ ਢੁਕਵਾਂ ਸਮਾਂ ਨਹੀਂ । ਪੰਜਾਬ ਵਿਚ ਤਾਂ ਗਰਮੀ ਨੇ ਲੰਗਾਰ ਲਾਹ ਦਿਤੇ ਸਨ । ਇਸ ਗਰਮੀ ਵਿਚ ਤਾਂ ਕੋਈ ਘਰੋਂ ਸਿਰ ਬਾਹਰ ਕਢਣ ਨੂੰ ਵੀ ਤਿਆਰ ਨਹੀਂ ਸੀ ਅਤੇ ਬਹੁਤੇ ਯਾਤਰੂ ਇਸ ਕਰਕੇ ਡਰੇ ਵੀ ਹੋਏ ਸਨ । ਇਕੋ ਇਕ ਧਰਵਾਸ ਦੀ ਗਲ ਇਹ ਸੋਅ ਸੀ ਕਿ ਬੰਗਲੌਰ ਵਿਚ ਗਰਮੀ ਨਹੀਂ ਹੋਵੇਗੀ ਭਾਵੇਂ ਦਖਣ ਵਲ ਗਰਮੀ ਵਧਦੀ ਹੀ ਜਾਂਦੀ ਹੈ ।

ਬੰਗਲੌਰ ਵਾਸਤੇ ਨਵੀਂ ਦਿਲੀ ਸਟੇਸ਼ਨ ਤੋਂ ੬ ਜੂਨ ਸ਼ਾਮ-ਰਾਤ ਨੂੰ ਤਿੰਨ ਗੱਡੀਆਂ ਚਲਣੀਆਂ ਸਨ । (ਇਹ ਰੋਜ਼ ਹੀ ਚਲਦੀਆਂ ਹਨ ।) ਇਹਨਾਂ ਗੱਡੀਆਂ ਵਿਚ ਕੋਈ ਇਕ ਹਜ਼ਾਰ ਦੇ ਕਰੀਬ ਡੈਲੀਗੇਟਾਂ ਦੇ ਸਲੀਪਰਾਂ ਦੀ ਬੁਕਿੰਗ ਹੋਈ ਹੋਈ ਸੀ । ਸਾਡੀਆਂ ਟਿਕਟਾਂ ਜਲੰਧਰੋਂ ਹੀ ਗਰੁਪ ਦੇ ਰੂਪ ਵਿਚ ਸਨ ।

## ਯਾਤਰਾ ਤੋਂ ਪਹਿਲਾਂ

ਕਹਾਵਤ ਮਸ਼ਹੂਰ ਹੈ । ਗਲ ਆਖਦੀ ਹੈ ਕਿ ਤੂੰ ਮੈਨੂੰ ਮੂੰਹੋਂ ਕੱਢ ਮੈਂ ਤੈਨੂੰ ਪਿੰਡੋਂ ਕਢਦੀ ਹਾਂ ! ਅਸਾਂ ਗਲ ਦੀ ਇਹ ਗਲ ਪ੍ਰਤੱਖ ਰੂਪ ਵਿਚ ਵੇਖੀ ਹੈ । ਸਬਬ ਵਸ ਰੜ ਪਿੰਡ ਤੋਂ ਆਉਂਦਿਆਂ ਵਿਦਿਅਕ ਜੱਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਸਕਤਰ ਸੰਤ ਅਜੀਤ ਸਿੰਘ ਅਤੇ ਇਸਤਰੀ ਵਿੰਗ ਦੀ ਪ੍ਰਧਾਨ ਬੀਬੀ ਸੁਰਿੰਦਰ ਕੌਰ ਖਰਲ ਦੀ ਕਾਰ ਵਿਚ ਜਗਹ ਮਿਲ ਗਈ । ਸੰਮੇਲਨ ਬਾਰੇ ਗਲਾਂ ਹੋ ਰਹੀਆਂ ਸਨ ਤਾਂ ਬੀਬੀ ਖਰਲ ਨੇ ਵਾਰਨਿੰਗ ਦਿਤੀ ਕਿ ਸੰਮੇਲਨ ਤੇ 'ਮੇਰੇ ਸੰਤ ਜ਼ਰੂਰ ਜਾਣੇ ਚਾਹੀਦੇ ਹਨ" ਭਾਵ ਉਹਨਾਂ ਦੇ ਪਤੀ ਸ: ਭਗਵੰਤ ਸਿੰਘ ਜੀ । ਕਹਿੰਦੇ ਨੇ ਐਵੇਂ ਬਗੈਰ ਸੋਚੇ ਸਮਝੇ ਮੂੰਹੋਂ ਗਲ ਨਹੀਂ ਕਢਣੀ ਚਾਹੀਦੀ ਪਰ ਮੇਰੇ ਮੂੰਹੋਂ ਨਿਕਲ ਗਈ । "ਜ ਬੀਬੀ ਜੀ ਦੇ ਪਤੀਦੇਵ ਜੀ ਜਾਣਗੇ ਤਾਂ ਸਾਡੀਆਂ ਪਤਨੀਆਂ ਵੀ ਜਾਣੀਆਂ ਚਾਹੀਦੀਆਂ ਹਨ" ਲਓ ਜੀ ਇਸੇ ਗਲ ਨੇ ਪਿੰਡੋਂ ਨਹੀਂ ਜਲੰਧਰ ਸ਼ਹਿਰੋਂ ਕਢਿਆ ਸਾਨੂੰ ਦੋਹਾਂ ਜੀਆਂ ਨੂੰ । ਸਦਾ ਹੀ ਯਾਤਰਾ ਤੋਂ ਤ੍ਰਹਿਣ ਵਾਲੀ ਮੇਰੀ ਸ੍ਰੀਮਤੀ ਬਖਸ਼ੀਸ਼ ਕੌਰ ਵੀ ਛੇ ਜੂਨ ਨੂੰ ਨਾਲ ਸੀ । ਕਈ ਜਮਾਂ ਤਫਰੀਕਾਂ ਬਾਅਦ ਸਾਡੀਆਂ ਸੀਟਾਂ ਪੱਕੀਆਂ ਹੋਈਆਂ ਸਨ ਅਤੇ ਹੋਰ ਵੀ ਬਹੁਤ ਸਾਰਿਆਂ ਦੀਆਂ ।

## ਸੰਕਟ ਤੋਂ ਸੰਕਟ ਹਰਨ

ਯਾਤਰਾ ਤੇ ਜਾਣ ਤੋਂ ਪਹਿਲਾਂ ਅਪਸਗਨਾਂ ਦੀ ਭਰਮਾਰ ਰਹੀ । ਇਸ ਦੀ ਸ਼ੁਰੂਆਤ ਕੁਝ ਦਿਨ ਪਹਿਲਾਂ ਜਲੰਧਰ ਦੇ ਸਥਾਨਕ ਪ੍ਰਧਾਨ ਸਾਹਿਬ ਸ: ਸੰਤੋਖ ਸਿੰਘ ਠੋਲ੍ਹ ਹੋਰਾਂ ਦੇ ਐਕਸੀਡੈਂਟ ਨਾਲ ਹੋਈ । ਉਹ ਜਲੰਧਰ ਦੀਆਂ ਟਿਕਟਾਂ ਲੈ ਕੇ ਲੁਧਿਆਣੇ ਤੋਂ ਦੋ ਜਣੇ ਮੋਟਰ ਸਾਈਕਲ ਤੇ ਆ ਰਹੇ ਸਨ ਕਿ ਫਗਵਾੜੇ ਹਾਦਸਾ ਹੋ ਗਿਆ ਸਿਰ ਮੂੰਹ ਤੇ ਸਟਾਂ ਲਗੀਆਂ ਟਾਂਕੇ ਵੀ ਲਗੇ ਪਰ ਬਚਾਅ ਹੋ ਗਿਆ ।

੫ ਜੂਨ ਜਦੋਂ ਤਿਆਰੀਆਂ ਦਾ ਸਿਖਰ ਸੀ ਤਾਂ ਸਾਡੇ ਪਰਮ ਮਿਤਰ ਪ੍ਰਿੰ: ਤ੍ਰਿਲੋਚਨ ਸਿੰਘ ਭਾਟੀਆ ਜੀ ਦਿਲੀ ਗਏ ਐਕਸੀਡੈਂਟ ਵਿਚ ਸਦੀਵੀ ਵਿਛੋੜਾ ਦੇ ਗਏ । ਇਹ ਐਸਾ ਸਦਮਾ ਸੀ ਜਿਸ ਦੀ ਭੇਟ ਸਾਰੀ ਯਾਤਰਾ ਚੜ੍ਹ ਸਕਦੀ ਸੀ ਅੰਤ ਮਿਤਰਾਂ ਜਾਣ ਦੀ ਸਲਾਹ ਦੇ ਦਿਤੀ । ਜਲੰਧਰੋਂ ਸਾਡਾ ਜੱਥਾ ਸੁਪਰ ਫਾਸਟ ਤੇ ਚੜ੍ਹਿਆ ਰਾਹ ਵਿਚ ਇਕ ਵਾਰ ਤਾਂ ਇੰਜਨ ਸਾਹਿਬ ਦੀ ਤਬੀਅਤ ਖਰਾਬ ਹੋ ਗਈ ਅਤੇ ਇਕ ਵਾਰ ਕਿਸੇ ਐਸੇ ਵਡੇ ਪਸ਼ੂ ਤੋਂ ਲੰਘ ਗਏ ਕਿ ਸਾਰੀ ਗਡੀ ਦੇ ਵੈਕਯੂਮ ਹੌਜ਼ ਪਾਈਪ ਖੁਲ ਗਏ । ਸਿਖਰ ਦੁਪਹਿਰੇ ਗਡੀ ਉਜਾੜ ਵਿਚ ਖੜੀ ਰਹੀ । ਇਕ ਵਾਰ ਇਹ ਰੌਲਾ ਵੀ ਪਿਆ ਕਿ ਡੱਬੇ ਨੂੰ ਅੱਗ ਲੱਗ ਗਈ ਹੈ । ਸਮਾਨ ਤੇ ਬਚਿਆਂ ਨੂੰ ਲੈ ਕੇ ਲੋਕ ਦੌੜਨ ਵੀ ਲਗ ਪਏ । ਖੈਰ ਕਿਸੇ ਤਰ੍ਹਾਂ ਸਬਜ਼ੀ ਮੰਡੀ ਦਿਲੀ ਸਟੇਸ਼ਨ ਤੇ ਉਤਰੇ ਤਾਂ ਸੂਰਜ ਕਹੇ ਮੈਂ ਸਭ ਦਾ ਕਬਾਬ ਬਣਾ ਦਿਆਂਗਾ ਤੇ ਕੋਈ ਸਕੂਟਰ ਟੈਕਸੀ ਚੁਕਣ ਲਈ ਤਿਆਰ ਨਾ ਹੋਵੇ । ਜੁਆਨ ਤਾਂ ਕੁਝ ਵੀ ਖਰਚ ਕੇ ਸਵਾਰੀ ਦਾ ਪਰਬੰਧ ਕਰਨਾ ਚਾਹੁੰਦੇ ਸਨ ਪਰ ਅੰਤ ਉਹਨਾਂ ਮੇਰੀ ਅਰਜ ਮੰਨ ਲਈ । ਥੋਹੜੀ ਹੋਰ ਗਰਮੀ ਬਰਦਾਸ਼ਤ ਕਰਕੇ ਤੁਰੇ ਤਾਂ ਬੜੀ ਆਰਾਮ ਦੇਹ ਖਾਲੀ ਬਸ ਮਿਲ ਗਈ ਜਿਹਦੇ ਤੇ ਚੜ੍ਹ ਕੇ ਕੀਰਤੀ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਪਹੁੰਚੇ ਜਿਥੇ ਭਾਰੀ ਇਕੱਠ ਸੀ । ਸਤਿਗੁਰੂ ਜੀ ਦਾ ਦੀਵਾਨ ਵੀ ਲੱਗ ਹਟਿਆ ਸੀ । ਕਾਲੋਨੀ ਵਿਚ ਬਿਜਲੀ ਗਾਇਬ ਸੀ ਇਸ਼ਨਾਨ ਕੀ ਪਾਣੀ ਤਾਂ ਪੀਣ ਲਈ ਵੀ ਨਹੀਂ ਸੀ ਮਿਲਦਾ । ਆਪਣੀ ਸ੍ਰੀਮਤੀ ਲਿਆਉਣ ਦਾ ਪਹਿਲਾ ਫਾਇਦਾ ਹੋਇਆ । ਇਕ ਘਰ ਵਿਚ ਇਸ਼ਨਾਨ ਦਾ ਉਹਨਾਂ ਪਰਬੰਧ ਕੀਤਾ । ਜਦੋਂ ਮੈਂ ਗੁਸਲਖਾਨਾ ਖੋਲਿਆ ਤਾਂ ਅੰਦਰ ਵੇਖ ਕੇ ਬਾਹਰ ਬੈਠੇ ਨੌਜਵਾਨ ਨੂੰ ਪੁਛਿਆ ਭਈ ਇਹ ਗੁਸਲਖਾਨਾ ਹੈ ਕਿ ਟੱਟੀ ਖਾਨਾ । ਉਹ ਕਹਿਣ ਲਗਾ ਜੀ 'ਮਿਕਸ' ਹੈ । ਇਹ 'ਮਿਕਸ' ਅਗੋਂ ਯਾਤਰਾ ਵਿਚ ਵੀ ਨਾਲ ਹੀ ਰਿਹਾ । ਇਸ਼ਨਾਨ ਕਰਕੇ ਕੁਝ ਰਾਹਤ ਮਿਲੀ । ਕਪੜੇ ਪਾ ਕੇ ਬਾਹਰ ਨਿਕਲਿਆ ਤਾਂ ਅਗੋਂ ਸਤਿਗੁਰੂ ਜੀ ਦੀ ਕਾਰ ਆ ਰਹੀ ਸੀ । ਆਪ ਜੀ ਨੇ ਕਾਰ ਖੜੀ ਕਰਕੇ ਸ਼ੀਸ਼ਾ ਖੋਹਲ ਕੇ ਦਰਸ਼ਨ ਦਿਤੇ । ਪ੍ਰੋ: ਕਿਰਪਾਲ ਸਿੰਘ ਸੰਗੀਤਕਾਰ ਮੇਰੇ ਨਾਲ ਸਨ ।

ਸਤਿਗੁਰਾਂ ਬਚਨ ਵੀ ਕੀਤੇ ਮੁਸਕਰਾਹਟਾਂ ਨਾਲ ਖੁਸ਼ੀਆਂ ਵੀ ਖ਼ਖਸ਼ੀਆਂ। ਇਸ ਨਾਲ ਸਫਰ ਦੀਆਂ ਪਿਛਲੀਆਂ ਕਠਨਾਈਆਂ ਭੁਲ ਭੁਲਾ ਗਈਆਂ।

### ਪਹਿਲਾ ਪੜਾਅ ਦਿੱਲੀ

ਨਾਮਧਾਰੀ ਧਰਮਸਾਲਾ ਕੀਰਤੀ ਨਗਰ-ਦਿਲੀ ਵਿਚ ਬਹੁਤ ਵਡੇ ਮੇਲੇ ਜਿਹਾ ਮਾਹੌਲ ਸੀ। ਧਰਮਸਾਲਾ ਦਾ ਵਿਹੜਾ ਬਹੁਤ ਵਡੇ ਰੇਲਵੇ ਪਲੇਟ ਫਾਰਮ ਵਾਂਗ ਲਗਦਾ ਸੀ। ਯਾਤਰੂਆਂ ਦੇ ਸਾਮਾਨ ਦੀਆਂ ਧੜਾਂ ਲਗੀਆਂ ਹੋਈਆਂ ਸਨ। ਸਾਰੇ ਕਾਰਜ ਦਾ ਚਲਦਾ ਫਿਰਦਾ ਕੇਂਦਰ ਹਾਲ ਦੇ ਅੰਦਰ ਸੀ ਅਤੇ ਦਫਤਰ ਇਕ ਬਰੀਫ ਕੇਸ ਸੀ। ਇਸ ਦਾ ਮਾਲਕ ਸੀ ਸ: ਅਜੀਤ ਸਿੰਘ ਜੋ ਦੇਖਣ ਨੂੰ ਪਿਛੇ ਪਿਛੇ ਰਹਿਣ ਵਾਲਾ ਪਰ ਕੰਮ ਦੀ ਪਰਬੀਨਤਾ ਕੰਪਿਯੂਟਰ ਵਰਗੀ। ਉਸ ਨੂੰ ਅੰਕੜੇ ਜ਼ਬਾਨੀ ਯਾਦ ਸਨ। ਹਰ ਇਕ ਨੂੰ ਉਸ ਨੇ ਸਲਿਪਾਂ ਵੰਡੀਆਂ ਜਿਸ ਉਤੇ ਉਸ ਦੀ ਰੇਲ ਗੱਡੀ ਦਾ ਨਾਮ ਚਲਣ ਦਾ ਸਮਾਂ ਕੋਚ ਨੰਬਰ ਅਤੇ ਸੀਟ ਨੰਬਰ ਸੀ। ਕਈ ਮੌਕੇ ਤੇ ਨਬੇੜੇ ਕਰਨੇ ਪੈਂਦੇ ਸਨ। ਸ: ਦਲੀਪ ਸਿੰਘ ਪ੍ਰਧਾਨ ਜੀ ਨਾਲ ਇਸ ਵਿਅਕਤੀ ਦਾ ਪੂਰਾ ਤਾਲਮੇਲ ਸੀ।

ਸ਼ਾਮ ਨੂੰ ਸਟੇਸ਼ਨ ਤੇ ਜਾਣ ਲਈ ਬਸਾਂ ਵੀ ਲਗੀਆਂ ਸਨ ਅਤੇ ਆਪਣੇ ਪਰਬੰਧ ਨਾਲ ਵੀ ਸਵਾਰੀਆਂ ਪੁਜੀਆਂ। ਸਾਡੀ ਗੱਡੀ ਤੀਸਰੀ ਸੀ। ਰਾਤ ੧੦-੨੦ ਤੇ ਮਦਰਾਸ ਨੂੰ ਚਲਣ ਵਾਲੀ ਤਾਮਲਨਾਡੂ ਐਕਸਪਰੈਸ। ਕਈ ਪਲੇਟ ਫਾਰਮ ਲੰਘ ਕੇ ਜਦੋਂ ਅਸੀਂ ਖੜੀ ਗੱਡੀ ਕੋਲ ਪੁਜੇ ਤਾਂ ਗਡੀ ਅਧੀ ਤੋਂ ਵਧ ਭਰੀ ਹੋਈ ਸੀ। ਸਵਾਰੀਆਂ ਵੀ 'ਮਿਕਸ' ਹੀ ਸਨ ਬਾਹਰਲੇ ਪਾਸੇ ਦੇ ਸਲੀਪਰ ਤਾਮਲ ਲੋਕਾਂ ਕੋਲ ਸਨ ਅੰਦਰ ਦੇ ਕੇਬਨ ਨਾਮਧਾਰੀ ਜਥੇ ਵਾਲਿਆਂ ਕੋਲ। ਸਾਡੇ ਵਾਲੇ ਡੱਬੇ ਨੂੰ ਤਾਂ ਬਹੁਤ ਵੱਡੀਆਂ ਹਸਤੀਆਂ ਭਾਗ ਲਾ ਰਹੀਆਂ ਸਨ। ਦਲੀਪ ਸਿੰਘ, ਅਜੀਤ ਸਿੰਘ, ਪ੍ਰੀਤਮ ਸਿੰਘ ਕਵੀ, ਜਸਵਿੰਦਰ ਸਿੰਘ ਸਮੇਤ ਪਰਿਵਾਰਾਂ ਦੇ, ਆਏ ਸਨ। ਉਪਰ ਇਕ ਬਰਥ ਲਗਦੀ ਤਾਂ ਖਾਲੀ ਸੀ ਪਰ ਇਥੇ "ਵਰਤਮਾਨ ਹਿੰਦੁਸਤਾਨ" ਦਾ ਸੰਪਾਦਕ ਸਰਬ ਸ਼ਕਤੀਮਾਨ ਸ਼ਸ਼ੋਭਤ ਸੀ। ਸਰਬ ਸ਼ਕਤੀਮਾਨ, ਨਾਮ ਜਿੰਨਾ ਵੱਡਾ ਵਜੂਦ ਉਨਾ ਛੋਟਾ। ਸਾਡੇ ਵਾਲੇ ਕੇਬਨ ਸਾਡੀ ਭੈਣ ਪਰਮਜੀਤ ਤੇ ਜੀਜਾ ਸ: ਤ੍ਰਲੋਚਨ ਸਿੰਘ ਮਠਾੜੂ ਤੇ ਉਹਨਾਂ ਦਾ ਹੱਲੇਦਾਰ ਬਚਾ ਸ਼ੰਟੀ ਸੀ ਅਸੀਂ ਦੋਵੇਂ ਸਾਂ ਤੇ ਗੁਰਮੁਖ ਸਿੰਘ ਵੀਡੀਓ ਵਾਲੇ ਵੀ ਇਸ ਡੱਬੇ ਵਿਚ ਸਨ। ਹਰਭਜਨ ਸਿੰਘ ਉਦੇ ਨਿਟਵੀਅਰ ਲੁਧਿਆਣਾ ਰਵਿੰਦਰ ਸਿੰਘ ਲੁਧਿਆਣਾ ਸਹਿਤ ਪਰਿਵਾਰ ਸਨ। ਬਹੁਤ ਸਾਰੇ ਬਹੁਤ ਜ਼ਰੂਰੀ ਵੀ. ਆਈ. ਪੀ. ਹੋਰ ਸਨ ਪਰ ਨਾਮ ਨਾ ਲਿਖਣ ਦੀ ਖਿਮਾ ਯਾਚਨਾ ਹੀ ਹੈ। ਪਹਿਲੀਆਂ ਦੋ ਗੱਡੀਆਂ ਚੋਂ ਇਕ ਸਿਧੀ ਬੰਗਲੌਰ ਗਈ ਸੀ ਅਤੇ ਇਕ ਮਦਰਾਸ ਨੂੰ। ਜ਼ਾਤੀ ਤੌਰ ਤੇ ਮੇਰੇ ਵਾਸਤੇ ਬੰਗਲੌਰ ਦਾ ਆਕਰਸ਼ਨ ਵੱਧ ਸੀ ਪਰ ਪਰਬੰਧਕਾਂ ਨੇ ਉਚੇਚਿਆਂ ਸਾਨੂੰ ਮਦਰਾਸ ਵਖਾਉਣ ਦਾ ਪਰਬੰਧ ਕੀਤਾ ਸੀ ਸੋ ਮਦਰਾਸ ਨੂੰ ਆਪਣੇ ਜੀਵਨ ਦੀਆਂ ਯਾਤਰਾਵਾਂ ਦੀ ਲੜੀ ਵਿਚ ਦਰਜ ਕਰਨ ਦਾ ਅਵਸਰ ਪ੍ਰਾਪਤ ਕਰਕੇ ਵੀ ਖੁਸ਼ੀ ਹੀ ਸੀ।

### ਉਤਰ-ਦਖਣ ਸਦਭਾਵਨਾ ਯਾਤਰਾ

ਡੱਬੇ ਨੂੰ ਸ਼ੰਗਾਰਨ ਵਾਸਤੇ ਬਹੁਤ ਸਰਗਰਮੀ ਸੀ। ਬਾਹਰਵਾਰ ਕਪੜੇ ਦੇ ਮਾਟੋ ਟੰਗੇ ਜਾ ਰਹੇ ਸਨ। ਪੋਸਟਰ ਚਿਪਕਾਏ ਜਾ ਰਹੇ ਸਨ ਜਿਨ੍ਹਾਂ ਤੇ ਅੰਗਰੇਜ਼ੀ ਵਿਚ 'ਅਮਨ ਖੁਸ਼ਹਾਲੀ ਅਤੇ ਭਾਰਤ ਦੀ ਕੌਮੀ ਏਕਤਾ ਵਾਸਤੇ ਨੌਜਵਾਨ ਨਾਮਧਾਰੀ ਉਤਰ ਤੋਂ ਦਖਣ ਭਾਰਤ ਦੀ ਯਾਤਰਾ ਤੇ" ਲਿਖਿਆ ਹੋਇਆ ਸੀ। ਅੰਗਰੇਜ਼ੀ ਵਿਚ ਹੀ ਲਿਖਿਆ ਇਕ ਚੌਹ ਸਫਿਆਂ ਦਾ ਜਾਣਕਾਰੀ ਪਤਰ ਸੀ ਜਿਸ ਦਾ ਉਲੇਖ ਵਧੀਆ ਅਤੇ ਪ੍ਰਭਾਵਸ਼ਾਲੀ ਸੀ। ਇਹ ਪਤਰ ਲੋਕਾਂ ਵਿਚ ਵੰਡਿਆ ਜਾ ਰਿਹਾ ਸੀ ਜੋ ਇੰਨੀ ਗਿਣਤੀ ਵਿਚ ਫਿਰ ਰਹੇ ਦਾਹੜੀਆਂ ਪਗੜੀਆਂ ਵਾਲੇ ਪੰਜਾਬੀ ਸਿਖਾਂ ਨੂੰ ਉਤਸੁਕਤਾ ਨਾਲ ਵੇਖ ਰਹੇ ਸਨ। ਇਹ ਪੱਤਰ ਰਾਹ ਵਿਚ ਵੀ ਵੰਡਿਆ ਜਾ ਰਿਹਾ ਸੀ।

ਸ: ਹਰਭਜਨ ਸਿੰਘ ਲੁਧਿਆਣਾ ਨੇ ਇਕ ਤਾਜ਼ੀ ਮਿਟੀ ਦੀ ਸੁਰਾਹੀ ਮੈਨੂੰ ਲੈ ਦਿਤੀ। ਕਈਆਂ ਹੋਰਾਂ ਕੋਲ ਵੀ ਸੁਰਾਹੀਆਂ ਸਨ। ਛੋਟੀ ਵਡੀਆਂ ਤੇ ਉਸ ਤੋਂ ਵੀ ਵਡੀਆਂ ਥਰਮੋਸ ਬੋਤਲਾਂ, ਆਈਸ ਕੂਲਰ ਆਪਣੀ ਆਪਣੀ ਵਿਵਸਥਾ ਅਨੁਸਾਰ ਲੋਕ ਲੈ ਕੇ ਆਏ ਸਨ। ਕਈਆਂ ਠੰਡਾ ਪਾਣੀ ਭਰਿਆ ਸੀ ਕਈਆਂ ਨਿਰੀ ਬਰਫ ਹੀ। ਖੰਡ ਨਿੰਬੂ ਸ਼ਰਬਤ ਦੀਆਂ ਬੋਤਲਾਂ ਅਤੇ ਹੋਰ ਸਾਰਾ ਕੁਝ ਹੀ ਸੀ ਗਰਮੀ ਤੇ ਭੁੱਖ ਤ੍ਰੇਹ ਦਾ ਮੁਕਾਬਲਾ ਕਰਨ ਵਾਸਤੇ ਅਨਤ ਸ਼ਸਤਰ ਤੇ ਐਮੂਨੀਸ਼ਨ ਕੋਲ ਸਨ।

੧੦-੨੦ ਤੇ ਜੈਕਾਰੇ ਬੋਲੇ ਤੇ ਗਡੀ ਪਲੇਟ ਫਾਰਮ ਫਾਰਮ ਤੋਂ ਸਰਕਣੀ ਸ਼ੁਰੂ ਹੋ ਗਈ। ਗਡੀ ਵਿਚ ਬਾਵਜੂਦ ਰੀਜ਼ਰਵੇਸ਼ਨ ਦੇ ਭੀੜ ਜਿਹੀ ਲਗਦੀ ਸੀ। ਕਾਰਨ ਇਹ ਸੀ ਕਿ ਤਾਮਲ ਸਵਾਰੀਆਂ ਬਰਥਾਂ ਤੋਂ ਵਧੀਕ ਬੈਠੀਆਂ ਸਨ। ਇਕ ਇਕ ਤੇ ਤਿੰਨ ਵੀ। ਸਾਮਾਨ ਵੀ ਜ਼ਿਆਦਾ ਸੀ। ਉਪਰਲੇ ਫੱਟੇ ਤੇ ਲੇਟਿਆਂ ਇੰਜ ਲਗ ਰਿਹਾ ਸੀ ਜਿਵੇਂ ਕਿਸੇ ਬੋਤਲ ਵਿਚ ਬੰਦ ਕਰ ਦਿਤਾ ਹੋਵੇ। ਗਰਮੀ ਦਾ ਪ੍ਰਕੋਪ ਸੀ ਪਰ ਸੰਗਤ ਦਾ ਸੁੱਖ ਸੀ। ਅਜੇ ਗਡੀ ਚਲੀ ਨੂੰ ਬਹੁਤਾ ਸਮਾਂ ਨਹੀਂ ਸੀ ਹੋਇਆ ਕਿ ਡੱਬੇ ਦਾ ਫਰਸ਼ ਪਾਣੀ ਨਾਲ ਧੋਤਾ ਗਿਆ ਤੇ ਕੁਝ ਸਾਮਾਨ ਵੀ ਭਿੱਝ ਗਿਆ। ਪਾਣੀ

ਦੀ ਏਡੀ ਔੜ ਦੇ ਦੌਰ ਨਿਵਾਜ਼ਸ਼ ਕਿਸ ਭਲੇ ਪੁਰਖ ਨੇ ਕੀਤੀ ਸੀ। ਜ਼ਰੂਰ ਕਿਸੇ ਦੀ ਸੁਰਾਹੀ ਉਲਟ ਗਈ ਸੀ। ਖੈਰ ਪਾਣੀ ਸੁਕਾਇਆ ਗਿਆ ਤੇ ਸਮਾਨ ਮੁੜ ਟਿਕਾਇਆ ਗਿਆ। ਤਾਮਲ ਸਵਾਰੀਆਂ ਪਰਨੇ ਵਿਛਾ ਕੇ ਥਲੇ ਹੀ ਲੇਟ ਗਈਆਂ। ਉਹਨਾਂ ਨੂੰ ਥੋਹੜਾ ਉਰਾਂ ਪਰਾਂ ਕੀਤਾ ਗਿਆ ਤੇ ਨੀਂਦ ਰਾਣੀ ਦਾ ਪਹਿਰਾ ਆ ਗਿਆ।

ਰਾਤੀਂ ਇਕ ਵਜੇ ਮੇਰੀ ਅੱਖ ਖੁਲੀ। ਗੁਰਮੁਖ ਸਿੰਘ ਵੀ. ਡੀ. ਓ. ਮੈਨ ਸੋਧ ਦਾ ਇਸ਼ਨਾਨ ਕਰਕੇ ਸਿਰ ਦੇ ਧੋਤੇ ਕੇਸਾਂ ਨੂੰ ਤੌਲੀਏ ਵਿਚ ਲਪੇਟ ਕੇ ਨਵੇਂ ਕਪੜੇ ਪਾ ਰਿਹਾ ਸੀ। ਸੋਧੀ ਸਿੰਘ ਕੇਵਲ ਅਪਣਾ ਲਿਆਂਦਾ ਖੂਹ ਦਾ ਜਲ ਵਰਤਦੇ ਹਨ ਇਸ਼ਨਾਨ ਵਾਸਤੇ ਤੇ ਛਕਣ ਵਾਸਤੇ। ਸੋ ਇਹਨਾਂ ਖੂਹ ਦੇ ਜਲ ਦਾ ਇੰਨਾ ਕੁ ਭੰਡਾਰ ਰਖਿਆ ਸੀ ਕਿ ਸਫਰ ਸਮੇਂ ਇਹ ਪੂਰਾ ਰਹੇ। ਖੂਹ ਤੋਂ ਇਲਾਵਾ ਨਦੀ ਜਾਂ ਝੀਲ ਦਾ ਸਾਫ ਪਾਣੀ ਵੀ ਵਰਤਿਆ ਜਾ ਸਕਦਾ ਹੈ। ਨਲਕੇ ਅਤੇ ਟੂਟੀ ਦਾ ਪਾਣੀ ਇਹਨਾਂ ਵਾਸਤੇ ਵਰਜਿਤ ਹੈ। ਰਵਿੰਦਰ ਸਿੰਘ ਜੀ ਵੀ ਸੋਧੀ ਸਨ। ਇਹਨਾਂ ਦੇ ਖਾਣ ਵਾਲੇ ਪਦਾਰਥ ਵੀ ਆਪਣੇ ਬਣਾਏ ਤੇ ਵਧੀਆ ਹੁੰਦੇ ਹਨ।

ਮੈਂ ਵੀ ਹੰਭਲਾ ਮਾਰਿਆ ਤੇ 'ਮਿਕਸ' ਅਸ਼ਨਾਨ ਕਰਕੇ ਲੋਕਾਂ ਦੀ ਭੀੜ ਪੈਣ ਤੋਂ ਪਹਿਲਾਂ ਕੰਮ ਮੁਕਾ ਲਿਆ। ਗਡੀ ਰਾਤੋ ਰਾਤ ਖਿਚ ਕੇ ਭੂਪਾਲ ਦੇ ਜੰਗਲਾਂ ਲਾਗੇ ਲੈ ਗਈ। ਵਾਹਵਾ ਤੇਜ਼ ਰੇਲ ਸੀ। ਦਿਨ ਚੜ੍ਹਿਆ ਤਾਂ ਵੱਖ ਵੱਖ ਕੈਬਨਾਂ ਵਾਲੇ ਘਰੋਂ ਲਿਆਂਦੇ 'ਸਾਮਾਨ' ਦੇ ਨਮੂਨੇ ਪੇਸ਼ ਕਰਨ ਲਗੇ। ਮਿਠਾਈਆਂ ਦੇਸੀ ਘਿਓ ਦੀਆਂ, ਨਮਕੀਨ ਫਲ ਆਦਿ। ਸੋਧੀਆਂ ਵਲੋਂ ਦਿਤੇ ਨਮੂਨੇ ਦੀ ਮਹਿਕ ਤਾਂ ਅਜੇ ਤਕ ਵੀ ਤਾਜ਼ਾ ਹੈ, ਬਦਾਮਾਂ ਵਾਲਾ ਦੁਧ,ਸਰਦਾਈ, ਸ਼ਕੰਜਵੀ। ਜਦੋਂ ਚੰਗੀ ਤਰ੍ਹਾਂ ਰੱਜ ਗਏ ਤਾਂ ਭੂਪਾਲ ਸ਼ਹਿਰ ਗੱਡੀ ਰੁਕ ਗਈ। ਅਗੋਂ ਸ: ਅਤਿੰਦਰਪਾਲ ਸਿੰਘ ਜੀ ਨਾਮਧਾਰੀ ਟੈਂਟ ਹਾਊਸ ਵਾਲੇ ਸਹਿਤ ਪਰਿਵਾਰ ਆਏ ਸਨ। ਮੈਨੂੰ ਪੁਰਾਣੇ ਤਜਰਬੇ ਦੀ ਬਿਨਾ ਤੇ ਖੁੜਕ ਗਈ ਕਿ ਇਹ ਹੁਣ ਕੀਹ ਕਰਣਗੇ। ਉਹਨਾਂ ਨੇ ਕੁਲ ਸੰਗਤ ਵਾਸਤੇ ਡੱਬਿਆਂ ਵਿਚ ਬੰਦ ਕਰਕੇ ਖਾਣਾ ਲਿਆਂਦਾ ਸੀ। ਸ਼ਾਹ ਵੇਲਾ ਵੀ ਰੋਟੀ ਵੇਲਾ ਵੀ। ਪੂਰੀਆਂ ਛੋਲੇ ਤੇ ਦੇਸੀ ਘਿਓ ਦੇ ਸਵਾਦੀ ਲੱਡੂ ਤੇ ਹੈ ਵੀ ਖੁਲੇ ਡੁਲ੍ਹੇ। ਜੋ ਸਾਰੀ ਯਾਤਰਾ ਵਿਚ ਨਾ ਮੁਕੇ।

## ਹਾਏ ਪਾਣੀ

ਦਿਨੇ ਗਰਮੀ ਬਹੁਤ ਹੋ ਗਈ ਜਦੋਂ ਕੋਈ ਸਟੇਸ਼ਨ ਆਉਂਦਾ ਧਾੜਾਂ ਦੀਆਂ ਧਾੜਾਂ ਪਾਣੀਆਂ ਦੀ ਟੂਟੀਆਂ ਵਲ ਦੌੜਦੀਆਂ ਪਰ ਇਹ ਕੋਈ ਪੰਜਾਬ ਥੋਹੜਾ ਸੀ। ਕਈ ਸਟੇਸ਼ਨਾਂ ਤੇ ਅੰਦਰ ਜਾਂ ਬਾਹਰ ਗਰਮ ਪਾਣੀ ਵੀ ਨਾ ਮਿਲਦਾ।

ਸਾਰੇ ਡੱਬੇ ਆਪਸ ਵਿਚ ਮਿਲੇ ਹੋਏ ਸਨ ਤੇ ਇਕ ਦੂਸਰੇ ਡੱਬੇ ਵਿਚ ਜਾਇਆ ਜਾ ਸਕਦਾ ਸੀ। ਪੰਜ ਸਤ ਡੱਬੇ ਅਗੇ ਜਾ ਕੇ ਕਿਤੇ ਜਲੰਧਰ ਵਾਲੇ ਸਾਡੇ ਬੰਦੇ ਬੈਠੇ ਸਨ। ਰਾਹ ਵਿਚ ਮਿਲਦੇ ਮਿਲਾਂਦੇ ਉਹਨਾਂ ਤਕ ਅਪੜਿਆ। ਪ੍ਰੋਫੈਸਰ ਕਿਰਪਾਲ ਸਿੰਘ ਸੰਗੀਤ ਦੀ ਦੁਨੀਆ ਵਿਚ ਚੰਗੇ ਉਸਤਾਦ ਦਾ ਦਰਜਾ ਰਖਦੇ ਹਨ। ਉਹ ਵੀ ਨਾਲ ਜਾ ਰਹੇ ਸਨ। ਨਾਲ ਉਹਨਾਂ ਦੇ ਸ਼ਿਗਰਦ ਸੰਤ ਬਲਬੀਰ ਸਿੰਘ ਜੀ ਅਤੇ ਹੋਰ ਸੰਗੀਤ ਵਿਦਿਆਰਥੀ ਸਿਖਿਆਰਥੀ ਵੀ ਸਨ। ਇਹਨਾਂ ਕੋਲ ਸੰਗੀਤ ਦੇ ਸਾਜ਼ ਹਾਰਮੋਨੀਅਮ, ਤਬਲਿਆਂ ਦੀਆਂ ਜੋੜੀਆਂ ਢੋਲਕ ਛੈਣੇ ਵੀ ਸਨ। ਪਰ ਗਰਮੀ ਨੇ ਬੁਰਾ ਹਾਲ ਕੀਤਾ ਹੋਇਆ ਸੀ। ਪਾਣੀ ਖਤਮ ਹੋ ਚੁਕਾ ਸੀ। ਪ੍ਰੋਫੈਸਰ ਸਾਹਿਬ ਕਹਿਣ ਲਗੇ ਵਰਿਆਮ ਜੀ ਤੁਹਾਨੂੰ ਤਦ ਮੰਨੀਏ ਜੇ ਹੁਣ ਕਿਤੋਂ ਪਾਣੀ ਦਾ ਘੁੱਟ ਲਿਆ ਦਿਓ ਪਰ ਮੇਰੀ ਬੇਬਸੀ ਸੀ। ਇਹ ਕਦੇ ਵੀ ਨਹੀਂ ਸੀ ਸੋਚਿਆ ਕਿ ਏਨੀ ਥੁੜ੍ਹ ਵੀ ਆਵੇਗੀ। ਉਹਨਾਂ ਤੋਂ ਉਠ ਕੇ ਅਗਲੇ ਹੀ ਕੈਬਨ ਵਿਚ ਜੰਮੂ ਵਾਲੇ ਸੰਤ ਸਵਰਨ ਸਿੰਘ ਤੇ ਬੀਬੀ ਦਵਿੰਦਰ ਕੌਰ ਸਨ। ਉਹਨਾਂ ਮੈਨੂੰ ਬੈਠਣ ਲਈ ਆਗ੍ਰਹਿ ਕਰਨ ਬਾਅਦ ਸ਼ਰਬਤ ਵਿਚ ਨਿੰਬੂ ਪਾਕੇ ਦਿਤਾ। ਮੈਂ ਕਿਹਾ ਜੀ ਸਾਡੇ ਉਸਤਾਦ ਜੀ ਨਾਲ ਜਾ ਰਹੇ ਹਨ ਇਹ ਗਲਾਸ ਮੈਂ ਉਹਨਾਂ ਨੂੰ ਦਿਆਂਗਾ। ਉਹ ਕਹਿਣ ਲਗੇ ਫਿਕਰ ਨਾ ਕਰੋ ਤੁਸੀਂ ਪੀਓ ਤੇ ਉਹਨਾਂ ਲਈ ਹੋਰ ਤਿਆਰ ਕਰ ਦਿੰਦੇ ਹਾਂ। ਪ੍ਰੋ: ਕਿਰਪਾਲ ਸਿੰਘ ਜੀ ਨੂੰ ਸ਼ਰਬਤ ਦਿਤਾ। ਬਲਬੀਰ ਸਿੰਘ ਤੇ ਹੋਰਾਂ ਵੀ ਪੀਤਾ ਸਭ ਤ੍ਰਿਪਤ ਹੋ ਗਏ ਤੇ ਮੈਂ ਕਿਹਾ ਹੁਣ ਐਵੇਂ ਤਾਂ ਨਹੀਂ ਜਾਣ ਦੇਣਾ। ਵਕਤ ਵੀ ਖਾਲੀ ਹੈ ਗਰਮੀ ਵੀ ਹੈ ਤੇ ਸਾਜ਼ ਵੀ ਤੁਹਾਡੇ ਕੋਲ ਹਨ। ਬਸ ਫੇਰ ਕੀ ਸੀ ਪਹਿਲਾਂ ਪ੍ਰੋ: ਸਾਹਿਬ ਨੇ ਸ਼ਬਦ ਸੁਣਾਏ ਫੇਰ ਬਲਬੀਰ ਸਿੰਘ ਹੋਰਾਂ ਸ਼ਬਦ ਤੇ ਧਾਰਮਕ ਗੀਤ ਫੇਰ ਢੋਲਕ ਛੈਣਿਆਂ ਨਾਲ ਹੱਲੇ ਦੇ ਦੀਵਾਨ ਦੀਆਂ ਕੋਈ ਤਿੰਨ ਘੰਟੇ ਦਾ ਸਮਾਂ ਮੁਕਦਿਆਂ ਪਤਾ ਹੀ ਨਾ ਲਗਾ ਤੇ ਗੱਡੀ ਮਹਾਂਰਾਸ਼ਟਰ ਵਿਚ ਨਾਗਪੁਰ ਸਟੇਸ਼ਨ ਤੇ ਜਾ ਲਗੀ।

## ਗੁਰੂ ਕਾ ਲੰਗਰ

ਇਥੇ ਵੀ ਕਮਾਲ ਹੋਈ ਪਈ ਸੀ। ਸੰਤ ਆਲਾ ਸਿੰਘ, ਸੰਤ ਹਰਬੰਸ ਸਿੰਘ ਹੋਰ ਸਿੰਘਾਂ ਨਾਲ ਅਟੁਟ ਲੰਗਰ ਲੈ ਕੇ ਆਏ ਸਨ ਠੰਡੇ ਬਰਫ ਵਾਲੇ ਪਾਣੀ ਦਾ ਏਨਾ ਪਰਬੰਧ ਕੇ ਭਾਵੇਂ ਇਸ਼ਨਾਨ ਕਰੋ। ਕਈਆਂ ਕੀਤਾ ਵੀ। ਨਾਲ ਖਰਬੂਜ਼ੇ ਵੀ ਸਨ। ਡੱਬਿਆਂ ਵਿਚ ਲੰਗਰ ਰਖ ਦਿਤਾ ਗਿਆ। ਬਰਫੀਲੇ ਜੱਲ ਨਾਲ ਭਾਂਡੇ ਭਰੇ ਗਏ। ਦੁਪਹਿਰ ਲੰਘੇ ਵੇਲੇ

ਤੇ ਖਾਉ ਪਿਉ ਵੇਲੇ ਜੋਗਾ ਲੰਗਰ ਸਭ ਨੂੰ ਵਰਤਾ ਦਿਤਾ ਗਿਆ ਸੰਤ ਆਲ੍ਹਾ ਸਿੰਘ ਜੀ ਸਭ ਨੂੰ ਮਿਲਕੇ ਪ੍ਰਸੰਨ ਹੋਏ ਪ੍ਰਧਾਨ ਦਲੀਪ ਸਿੰਘ ਨੇ ਮੇਰਾ ਤੁਆਰਫ ਕਰਾਇਆ ਤਾਂ ਉਹ ਬਹੁਤ ਖੁਸ਼ ਹੋਏ । ਉਹ ਵਰਿਆਮ ਦੇ ਜੀਵਨ ਮੈਂਬਰ ਹਨ ਪਰ ਦਰਸ਼ਨ ਨਹੀਂ ਸਨ ਹੋਏ । ਇਥੇ ਆਏ ਸਿੰਘਾਂ ਨੂੰ ਦਸਿਆ ਕਿ ਇਸ ਇਲਾਕੇ ਵਿਚ ਬੀਮਾਰੀ ਤੋਂ ਬਚਣ ਲਈ ਪਿਆਜ਼ ਦੀ ਵਰਤੋਂ ਏਨੀ ਕੀਤੀ ਜਾਂਦੀ ਹੈ ਲੋਕ ਸਫਰ ਕਰਨ ਲਗਿਆ ਹੱਥ ਵਿਚ ਪਿਆਜ਼ ਲੈ ਕੇ ਜਾਂਦੇ ਹਨ । ਲੰਗਰ ਵਾਲਾ ਪਰਸ਼ਾਦਾ ਏਨਾ ਆਇਆ ਸੀ ਕਿ ਨਾਮਧਾਰੀ ਯਾਤਰੀਆਂ ਤੋਂ ਇਲਾਵਾ ਵੀ ਵਰਤਾਇਆ ਗਿਆ ।

ਹੁਣ ਤਕ ਪਤਾ ਲਗ ਗਿਆ ਕਿ ਸਾਡੇ ਮਿੱਤਰ ਮਾਲੇਰ-ਕੋਟਲਾ ਸਾਹਿਤ ਸਭਾ ਦੇ ਪ੍ਰਧਾਨ ਸ: ਕਰਤਾਰ ਸਿੰਘ ਪੰਛੀ ਵੀ ਇਸੇ ਗੱਡੀ ਵਿਚ ਹਨ ਅਤੇ ਇਸਤਰੀ ਵਿਦਿਅਕ ਜੱਥੇ ਦੀ ਪ੍ਰਧਾਨ ਸ੍ਰੀਮਤੀ ਸੁਰਿੰਦਰ ਕੌਰ ਖਰਲ ਉਹਨਾਂ ਦੇ ਪਤੀ ਦੇਵ ਸ: ਭਗਵੰਤ ਸਿੰਘ ਵੀ ਅਗਲੇ ਡੱਬਿਆਂ ਵਿਚ ਸਨ ।

ਦਲੀਪ ਸਿੰਘ ਪ੍ਰਧਾਨ ਨੇ ਵਾਰਨਿੰਗ ਦੇ ਦਿਤੀ ਕਿ ਅਗੇ ਗੱਡੀ ਬਹੁਤ ਘਟ ਰੁਕੇਗੀ ਤੇ ਮਿਲਣਾ ਵੀ ਕੁਝ ਨਹੀਂ । ਹੁਣ ਕੋਈ ਉਤਰੇ ਨਾ । ਤਾਮਲਨਾਡੂ ਦੇ ਸ਼ਹਿਰ ਵਿਜੇਵਾੜਾ ਵਿਚ ਅੱਧੇ ਘੰਟੇ ਵਾਸਤੇ ਰੇਲ ਰੁਕੇਗੀ ਉਥੇ ਪਾਣੀ ਦਾ ਪਰਬੰਧ ਹੋਵੇਗਾ । ਅਸੀਂ ਮਦਰਾਸ ਦੇ ਅੰਤਲੇ ਪੜਾਅ ਤੇ ਚਲ ਪਏ ।

ਅੱਧੀ ਰਾਤ ਪਹਿਰ ਦੇ ਤੜਕੇ, ਅੱਖਾਂ ਵਿਚ ਉਨੀਂਦਾ ਰੜਕੇ, ਤੇ ਗਡੀ ਟੇਸ਼ਨ ਉਤੇ ਖੜਕੇ, ਕਹੇ ਆ ਗਿਆ ਵਿਜੇਵਾੜਾ । ਇਹ ਉਹ ਹੀ ਵਿਜੇਵਾੜਾ ਹੈਸੀ ਜਿਥੋਂ ਇਕ ਵਡੇ ਸਮਾਗਮ ਤੋਂ ਮੁੜਦਿਆਂ ਇਕ ਸਿਆਸੀ ਦਲ ਦੇ ਜੁਆਨਾਂ ਨੇ ਰਾਹ ਦੇ ਸਟੇਸ਼ਨਾਂ ਤੇ ਖਾਣ ਪੀਣ ਦੀਆਂ ਵਸਤੂਆਂ ਦੀ ਉਹ ਲੁਟ ਪਾਈ ਕਿ ਅਗਲੇ ਸਟੇਸ਼ਨਾਂ ਦੇ ਵਾਇਰਲੈਸਾਂ ਹੋ ਗਈਆਂ ਕਿ ਗੱਡੀ ਆ ਰਹੀ ਹੈ ਨੌਜ-ਵਾਨਾਂ ਦੀ । ਆਪਣੀਆਂ ਦੁਕਾਨਾਂ ਚਾਹ ਪਾਣੀ ਦੀਆਂ ਫਰੂਟ ਦੀਆਂ ਸਮੇਟ ਲਵੋ । ਇਸੇ ਵਿਜੇਵਾੜਾ ਵਿਚ ਰੱਜੇ ਪੁੱਜੇ ਨਾਮਧਾਰੀ ਯਾਤਰੂ ਪੁਜੇ ।

ਪਹਿਲਾਂ ਤਾਂ ਕੁਝ ਦੇਰ ਅਸੀਂ ਪਾਣੀ ਲੱਭਦੇ ਕੁਝ ਪੀਂਦੇ ਵੀ ਸਟੇਸ਼ਨ ਤੇ ਘੁੰਮਦੇ ਰਹੇ । ਬਾਅਦ ਵਿਚ ਪਤਾ ਲਗਾ ਕਿ ਪਿਛਲੇ ਪਾਸੇ ਤਾਂ ਪਾਣੀ ਦੇ ਪਰਵਾਹ ਚਲ ਰਹੇ ਹਨ । ਸਿੰਘ ਮਾਰ ਕੇ ਛਾਲਾਂ ਪੈ ਗਏ । ਵੱਡੇ ਪਾਈਪਾਂ ਵਿਚ ਆਉਂਦਾ ਪਾਣੀ ਸਿਰ ਤੋਂ ਪੈਰਾਂ ਤਕ ਨਿਹਾਲ ਕਰੀ ਜਾਵੇ । ਸਫਰ ਵਿਚ ਪਹਿਲੀ ਵਾਰ ਠੰਡ ਪਈ । ਪਸੀਨੇ ਗਰਮੀ, ਪਿਤ ਤੋਂ ਕੁਝ ਰਾਹਤ ਮਿਲੀ । ਕਈ ਨੰਗੇ ਪਿੰਡੇ ਵਾਰੀ ਦੀ ਉਡੀਕ ਵਿਚ ਸਨ ਕਿ ਗੱਡੀ ਚਲ ਵੀ ਪਈ । ਕੁਝ ਮੁਸ਼ਕਲ ਤਾਂ ਆਈ ਪਰ ਸਹੀ ਸਲਾਮਤ ਸਭ ਚੜ੍ਹ ਗਏ ।

## ਮਦਰਾਸ ਦੀ ਸੈਰ

ਆਖਰ ੮ ਜੁਲਾਈ ੧੯੯੩ ਸਵੇਰੇ ੭ ਵਜੇ ਤਾਮਲਨਾਡੂ ਦੀ ਰਾਜਧਾਨੀ ਮਦਰਾਸ ਸਟੇਸ਼ਨ ਤੇ ਪੁੱਜ ਗਏ । ਲੀਡਰ ਲੋਕ ਕਹਿਣ ਕਿ ਬਸਾਂ ਆਉਣਗੀਆਂ, ਸਵਾਰੀਆਂ ਪਲੇਟ ਫਾਰਮ ਤੇ ਹੀ ਓਨੀ ਦੇਰ ਬੈਠਣ । ਪਰ ਇਕ ਤਾਂ ਗਰਮੀ, ਦੂਜੀ ਸ਼ਟੇਸ਼ਨ ਤੇ ਆਉਂਦੀ ਬੋ ਖੜੋਣ ਨਹੀਂ ਸੀ ਦਿੰਦੇ । ਸਮਾਨ ਲੈ ਕੇ ਕੁਝ ਆਪ, ਕੁਝ ਕੁਲੀਆਂ ਰਾਹੀਂ, ਕੁਝ ਰੇੜ੍ਹੀਆਂ ਰਾਹੀਂ ਬਾਹਰ ਨੂੰ ਯਾਤਰੂ ਸਰਕਣੇ ਸ਼ੁਰੂ ਹੋ ਗਏ । ਅਗੋਂ ਬੰਗਲੌਰ ਤੋਂ ਠਾਕਰ ਉਦੇ ਸਿੰਘ ਜੀ ਦੇ ਨੁਮਾਇੰਦੇ ਚੁਸਤ ਫੁਰਤ ਸ. ਅਤਰ ਸਿੰਘ ਸੁਆਗਤ ਲਈ ਆਏ ਹੋਏ ਸਨ । ਉਹਨਾਂ ਬਾਹਰ ਜਾਣ ਦੀ ਹਰੀ ਝੰਡੀ ਦੇ ਦਿਤੀ । ਮਦਰਾਸ ਸਟੇਸ਼ਨ ਦੇ ਬਾਹਰ ਬਹੁਤ ਦੂਰ ਤਕ ਖਾਲੀ ਥਾਂ ਸੀ ਅਤੇ ਇਹ ਥਾਂ ਲੰਘ ਕੇ ਬਸਾਂ ਤਕ ਪਹੁੰਚਣਾ ਸੀ । ਇਸ ਦੌਰਾਨ ਇਕ ਅੱਧਾ ਬੱਚਾ ਗੁਆਚ ਗਿਆ ਜਾਂ ਮਾਪੇ ਗੁਆਚ ਗਏ ਪਰ ਛੇਤੀ ਮੇਲ ਹੋ ਗਿਆ । ਬੱਸਾਂ ਵਿਚ ਵੀ ਬਹੁਤ ਗਰਮੀ ਸੀ । ਇਹਨਾਂ ਤੁਰਨਾ ਵੀ ਉਦੋਂ ਸੀ ਜਦੋਂ ਸਾਰੀਆਂ ਸਵਾਰੀਆਂ ਬਹਿ ਜਾਂਦੀਆਂ । ਬਾਹਰ ਧੁੱਪ ਦੀ ਅਥਾਹ ਗਰਮੀ ਅਤੇ ਅੰਦਰ-ਵਾਰ ਹੁੰਮਸ । ਇਸ ਵੇਲੇ ਸਾਹਮਣੇ ਫਲਾਂ ਦੇ ਜੂਸ ਦੀਆਂ ਸਭ ਦੁਕਾਨਾਂ ਚਿੱਟ ਚਟੈਣ ਹੋਈਆਂ ਪਈਆਂ ਸਨ ਤੇ ਸ਼ਾਇਦ ਮਾਲ ਖਤਮ ਕਰਕੇ ਹੀ ਜੁਆਨ ਮੁੜੇ ।

ਸਬਰ ਦਾ ਵਾਹਵਾ ਇਮਤਿਹਾਨ ਲੈ ਕੇ ਜਦੋਂ ਬਸਾਂ ਚਲ ਪਈਆਂ ਤਾਂ ਪਤਾ ਲਗਾ ਸਾਡੀ ਬੱਸ ਦੇ ਟਾਇਰ ਵਿਚੋਂ ਹਵਾ ਗਾਇਬ ਹੈ । ਹੁਣ ਦੂਸਰਾ ਟਾਇਰ ਬਦਲਿਆ ਜਾਣ ਲੱਗਾ । ਸਬਰ ਦੀ ਹੋਰ ਅਜ਼ਮਾਇਸ਼ ਕਾਹਦੀ ਸੀ ਮਜਬੂਰੀ ਸੀ । ਆਖਰ ਜਦੋਂ ਟਾਇਰ ਚੜ੍ਹ ਗਿਆ ਤਾਂ ਬਸ ਤੁਰ ਪਈ ਪਰ ਸ: ਜਸਵਿੰਦਰ ਸਿੰਘ ਨੇ ਰੌਲਾ ਪਾ ਦਿੱਤਾ ਕਿ ਇਕ ਸਵਾਰੀ ਗਾਇਬ ਹੈ । ਬਾਕੀ ਸਵਾਰੀਆਂ ਕਹਿਣ ਕਿ ਰਹਿਣ ਦਿਉ ਚਲੋ ਚਲੋ । ਥੋਹੜਾ ਕਲਿਜੁਗ ਦਾ ਦਖਲ ਹੋ ਗਿਆ । ਜਸਵਿੰਦਰ ਸਿੰਘ ਕਹੇ ਹੁਣ ਸਵਾਰੀ ਛੱਡ ਥੋੜ੍ਹੀ ਜਾਣੀ ਹੈ ਬਗੈਰ ਕਿਸੇ ਥਹੁ ਪਤੇ ਦੇ । ਆਖਰ ਬੱਸ ਚਲਦੀ ਚਲਦੀ ਗੇਟ ਕੋਲ ਰੁਕ ਗਈ ਤਾਂ ਪਸੀਨੋ-ਪਸੀਨਾ ਹੋਏ ਸ਼ਰਬ ਸ਼ਕਤੀਮਾਨ ਜੀ ਆ ਪਰਗਟ ਹੋਏ, ਅਖੇ ਮੈਂ ਪਾਣੀ ਪੀਣ ਗਿਆ ਸਾਂ । ਬਸ ਤੁਰਨ ਲਗਣੀ ਤੇ ਸਰਬ ਸ਼ਕਤੀਮਾਨ ਦਾ ਅਲੋਪ ਹੋ ਜਾਣਾ, ਉਹਦੇ ਹਿਜਰ 'ਚ ਤੜਪਣਾ । ਉਹਦਾ ਪ੍ਰਗਟ ਹੋਣਾ ਇਹ ਸਿਲਸਿਲਾ ਅਗੋਂ ਸਾਰੀ ਯਾਤਰਾ ਵਿਚ ਹੀ

ਜਾਰੀ ਰਿਹਾ।

ਬੱਸਾਂ ਵਿਸ਼ਾਲ ਚੌੜੀਆਂ ਸੜਕਾਂ ਤੇ ਦੌੜਨ ਲਗੀਆਂ ਅਤੇ ਅੰਤ ਨੂੰ ਗੁਰੂ ਨਾਨਕ ਟੈਂਪਲ ਭਾਵ ਵੱਡੇ ਗੁਰਦੁਆਰੇ ਦੇ ਬਾਹਰ ਖੜੀਆਂ ਹੋਈਆਂ। ਗੁਰੂ ਨਾਨਕ ਟੈਂਪਲ ਵਿਸ਼ਾਲ ਤੇ ਸੁੰਦਰ ਗੁਰਦੁਆਰਾ ਹੈ। ਉਪਰਲੀ ਮੰਜ਼ਲ ਤੇ ਗੁਰੂ ਗਰੰਥ ਸਾਹਿਬ ਦੀ ਪਾਲਕੀ ਹੈ ਥਲੇ ਕਮਰੇ ਲੰਗਰ ਬਲਾਕ ਹਾਲ, ਡਿਸਪੈਂਸਰੀ ਤੇ ਘਾਹ ਦੇ ਮੈਦਾਨ ਹਨ। ਇਥੇ ਲੰਗਰ ਦਾ ਪਰਬੰਧ ਸੀ, ਇਥੇ ਕੋਈ ਪਾਈਪ ਨਾਲ ਇਸ਼ਨਾਨ ਕਰਨੋ ਨਹੀਂ ਸੀ ਹਟਦਾ ਕੋਈ ਲੰਗਰ ਛੱਕ ਰਿਹਾ ਸੀ, ਕੋਈ ਉਪਰ ਮੱਥਾ ਟੇਕ ਰਿਹਾ ਸੀ। ਕੋਈ ਤਸਵੀਰਾਂ ਖਿੱਚ ਰਿਹਾ ਸੀ। ਦੋ ਸਥਾਨਕ ਧੋਤੀ ਤਿਲਕਧਾਰੀ ਹਰ ਗਰੁੱਪ ਵਿਚ ਆ ਖੜੇ ਹੁੰਦੇ। ਦੋ ਦਿਨਾਂ ਤੋਂ ਗੱਡੀ 'ਚ ਕੈਦ ਬੱਚੇ ਖੇਡਣ ਵੀ ਲਗ ਪਏ। ਕੱਛੇ ਨੁਚੜ ਰਹੇ ਸਨ। ਚੁਨੀਆਂ ਸੁਕਾ-ਈਆਂ ਜਾ ਰਹੀਆਂ ਸੀ। ਦਾਲ ਪਰਸ਼ਾਦਾ ਤਾਜ਼ਾ ਤਾਜ਼ਾ ਛੱਕ ਕੇ ਅਨੰਦ ਆ ਰਿਹਾ ਸੀ।

ਨਹਾ ਧੋ ਕੇ ਕਪੜੇ ਬਦਲ ਲੰਗਰ ਛੱਕ ਕੇ ਮੁੜ ਬੱਸਾਂ ਤੇ ਸਵਾਰੀ ਹੋਈ। ਹੁਣ ਚਲ ਸੋ ਚਲ ਸੀ। ਇਹ ਟੂਰ ਬਣੇ ਬਣਾਏ ਸਨ। ਦੂਰ ਸਮੁੰਦਰ ਕੰਢੇ ਦੀ ਸੈਰ। ਕਈ ਫਾਰਮਾਂ ਅਤੇ ਨਾਰੀਅਲ ਦੇ ਦਰਖਤਾਂ ਦੇ ਝੁੰਡਾਂ ਨਾਲ ਨਾਲ ਸੜਕ ਜਾ ਰਹੀ ਸੀ। ਪੁਰਾਣੀਆਂ ਖੁਦਾਈਆਂ ਵਾਲੇ ਮੰਦਰ, ਸੱਪਾਂ ਦੇ ਪਾਰਕ, ਮਗਰਮੱਛਾਂ ਦੇ ਪਾਰਕਜਿਥੇ ਅਣਗਿਣਤ ਸੱਪ ਜਾਂ ਮਗਰਮੱਛ ਇਕੱਠੇ ਕੀਤੇ ਹੋਏ ਸਨ ਵੇਖੇ ਗਏ। ਵਿਸ਼ੇਸ਼ ਮਨੋਰੰਜਨ ਪਾਰਕ ਵਿਚ ਨਟ ਲੋਕ ਵੱਡੀਆਂ ਵੱਡੀਆਂ ਨਕਲੀ ਲੱਕੜ ਦੀਆਂ ਲੱਤਾਂ ਉਤੇ ਨੱਚ ਰਹੇ ਸਨ। ਨਾਲ ਢੋਲਕ ਉਤੇ ਡੱਗੇ ਨਾਲ ਕਮਾਲ ਦਾ ਤਾਲ ਦਿੱਤਾ ਜਾ ਰਿਹਾ ਸੀ। ਨਾਲ ਸ਼ਹਿਨਾਈ ਵਰਗਾ ਸਾਜ਼ ਵਜ ਰਿਹਾ ਸੀ। ਕੁਝ ਐਕਟਰ ਨੁਮਾ ਜਵਾਨ ਪਿੱਠ ਭੂਮੀ ਸੰਗੀਤ ਉਤੇ ਨੱਚ ਰਹੇ ਸਨ। ਇਥੇ ਅਸੀਂ ਸਮੁੰਦਰ ਇਸ਼ਨਾਨ ਦੇ ਨਜ਼ਾਰੇ ਲਏ। ਵਾਪਸੀ ਤੇ ਗਰਮੀ ਵਿਚ ਹੀ ਸਾਡੀ ਬਸ ਰੋਕ ਕੇ ਜੀਪ ਵਿਚੋਂ ਅਤਰ ਸਿੰਘ ਹੋਰਾਂ ਇਕ ਬੋਰੀ ਬੱਸ ਵਿਚ ਰਖਾਈ ਅਖੇ ਇਹ ਪਾਣੀ ਹੈ। ਬੋਰੀ ਵਿਚ ਪਾਣੀ ਤੇ ਬੋਰੀ ਸੁਕਮ ਸੁੱਕੀ। ਪਹਿਲਾਂ ਤਾਂ ਕਿਸੇ ਨੇ ਗੱਲ ਤੇ ਗੌਰ ਨਾ ਕੀਤਾ ਪਰ ਬਾਅਦ ਵਿਚ ਵੇਖਿਆ ਕਿ ਪਲਾਸਟਕ ਦੇ ਸੀਲ ਕੀਤੇ ਲਫਾਫਿਆਂ ਵਿਚ ਸੱਚਮੁੱਚ ਪਾਣੀ ਸੀ। ਪਹਿਲਾਂ ਤਾਂ ਪਾਣੀ ਠੰਡਾ ਨਾ ਹੋਣ ਕਰਕੇ ਕਿਸੇ ਵੀ ਨਾ ਪੀਤਾ ਪਰ ਹੌਲੀ ਹੌਲੀ ਸਾਰੀ ਬੋਰੀ ਖਾਲੀ ਹੋ ਗਈ। ਜਦੋਂ ਬੱਸਾਂ ਵਾਪਸ ਗੁਰਦੁਆਰੇ ਨੂੰ ਚਲੀਆਂ ਤਾਂ ਖੂਬ ਬਾਰਸ਼ ਹੋਈ। ਦੂਰਦਰਸ਼ਨ ਤੇ ਕਈਆਂ ਦਿਨਾਂ ਦੀ ਸੁਣੀਂਦੀ ਮੌਨਸੂਨ ਜਾ ਮਦਰਾਸ ਵਿਚ ਲੱਭੀ।

## ਬੰਗਲੌਰ ਲਈ ਗੱਡੀ

ਗੁਰਦੁਆਰੇ ਵਿਚ ਸਾਫ ਪਾਣੀ ਠੰਡਾ ਕਰਕੇ ਪ੍ਰਬੰਧਕਾਂ ਪੀਣ ਵਾਸਤੇ ਭਰਿਆ ਹੋਇਆ ਸੀ। ਸਿੰਘਾਂ ਉਹ ਬਰਫ ਠੰਡਾ ਪਾਣੀ ਇਸ਼ਨਾਨ ਕਰਕੇ ਮੁਕਾ ਦਿਤਾ। ਰਾਜ ਮਾਂਹਾਂ ਤੇ ਚੌਲਾਂ ਦਾ ਲੰਗਰ ਛਕਾ ਕੇ ਮੁੜ ਬਸਾਂ ਤੇ ਸਵਾਰ ਕਰਕੇ ਯਾਤਰੂ ਸਟੇਸ਼ਨ ਤੇ ਲੈ ਆਂਦੇ ਗਏ। ਹੁਣ ਸਵਾਰੀਆਂ ਸੀਟਾਂ ਨਾਲੋਂ ਵੱਧ ਸਨ। ਆਹ ਸਮਾਂ ਸੀ ਜਦੋਂ ਕਲਿਜੁਗ ਦਾ ਦਖਲ ਵਧ ਗਿਆ। ਜਿਨ੍ਹਾਂ ਪਰਬੰਧਕਾਂ ਦੀਆਂ ਸਿਫਤਾਂ ਹੀ ਸਿਫਤਾਂ ਹੁੰਦੀਆਂ ਸਨ; ਹੁਣ ਦੋਸਤ ਵੀ ਆਲੋਚਨਾ ਕਰਨ ਲਗੇ। ਉਚੇ ਨੀਵੇਂ ਬੋਲ ਵੀ ਸੁਣਨ ਨੂੰ ਮਿਲੇ ਪਰ ਜਦੋਂ ਗੱਡੀ ਬੰਗਲੌਰ ਨੂੰ ਚਲ ਪਈ ਤਾਂ ਸਭ ਥਾਓਂ ਥਾਈਂ ਸ਼ਾਂਤ ਹੋ ਗਏ। ਸ਼ਬਦ ਕੀਰਤਨ ਅਤੇ ਹਾਸਾ ਮਜ਼ਾਕ ਹੋਣ ਲੱਗਾ। ਉਚਾ ਬੋਲਣ ਵਾਲੇ ਹੱਸ ਹੱਸ ਕੇ ਗੱਲਾਂ ਕਰਦੇ ਸੌਂ ਗਏ। ਅੰਮ੍ਰਿਤ ਵੇਲੇ ਠੰਡੀ ਠੰਡੀ ਪੌਣ ਰੁਮਕ ਰਹੀ ਸੀ ਗੱਡੀ ਦੇ ਪੱਖੇ ਬੰਦ ਕਰਨੇ ਪਏ। ਵਾਤਾਵਰਨ ਵਿਚ ਤਾਜ਼ਗੀ, ਚਿੜੀਆਂ ਚੂਹਕਣ ਦਾ ਸਮਾਂ ਸੀ। ਸੂਰਜ ਦੇਵਤਾ ਨੇ ਧਰਤੀ ਤੋਂ ਰਾਤ ਦਾ ਪਰਦਾ ਲਾਹ ਦਿਤਾ। ਬਾਗਾਂ ਅਤੇ ਹਰੇ ਭਰੇ ਦਰਖਤਾਂ ਦੀ ਖੁਸ਼ਬੋ ਵਿਚੋਂ ਗੱਡੀ ਲੰਘ ਹੌਲੀ ਹੁੰਦੀ ਅੰਤ ਬੰਗਲੌਰ ਦੇ ਸਟੇਸ਼ਨ ਤੇ ੯ ਤਾਰੀਖ ਸਵੇਰੇ ੬ ਤੋਂ ਪਹਿਲਾਂ ਪਹੁੰਚ ਗਈ। ਤਾਜ਼ੀ ਹਵਾ ਦੇ ਬੁਲੇ ਸਰਸ਼ਾਰ ਕਰ ਗਏ। ਬੰਗਲੌਰ ਦਾ ਸਟੇਸ਼ਨ ਸ਼ਹਿਰ ਦੀਆਂ ਵਿਸ਼ਾਲ ਸੜਕਾਂ, ਬਾਗ, ਛੱਤਾਂ ਤਕ ਦਿਸਦੀ ਹਰਿਆਵਲ, ਸਫਾਈ ਸਭ ਕੁਝ ਹੀ ਮੋਹ ਰਹੇ ਸਨ।

## ਵਗਦਾ ਦਰਿਆ

ਵੀਹ ਬਸਾਂ ਦਾ ਕਾਫਲਾ ਬੰਗਲੌਰ ਦੀਆਂ ਸੜਕਾਂ ਤੇ ਦੌੜਦਾ ਬਾਹਰਲੇ ਇਲਾਕੇ ਵਿਚ ਦਾਖਲ ਹੋਇਆ। ਮੈਸੂਰ ਨੂੰ ਜਾਂਦੀ ਸੜਕ ਤੇ ਖੜੇ ਲੋਕ ਉਤਸੁਕਤਾ ਨਾਲ ਦੇਖ ਰਹੇ ਸਨ। ਬਸਾਂ ਦੀਆਂ ਛੱਤਾਂ ਤੇ ਬੈਠੇ ਨੌਜੁਆਨਾਂ ਦੇ ਝੁੰਡ ਚਿਟੇ ਰੁਮਾਲ ਲਹਿਰਾ ਰਹੇ ਸਨ। ਖੁਸ਼ੀ ਵਿਚ ਬਾਹਵਾਂ ਖੜੀਆਂ ਕਰਕੇ ਜੈਕਾਰੇ ਛਡਦੇ ਫੜਫੜਾਂਦੇ ਕਪੜਿਆਂ ਵਿਚ ਭਰਪੂਰ ਨਜ਼ਾਰਾ ਪੇਸ਼ ਕਰ ਰਹੇ ਸਨ। ਇਉਂ ਲਗਦਾ ਸੀ ਜਿਵੇਂ ਪੰਜਾਬੀ ਸਿੱਖ ਨਾਮਧਾਰੀ ਸਭਿਆਚਾਰ ਦਾ ਵਗਦਾ ਦਰਿਆ ਪੰਜਾਬ ਤੋਂ ਚਲ ਕੇ ਦਖਣ ਵਲ ਸ਼ੂਕਦਾ ਜਾ ਰਿਹਾ ਸੀ। ਇਕ ਘੰਟੇ ਬਾਅਦ ਬੋਰਡ ਪੜ੍ਹਿਆ, ਨਾਮਧਾਰੀ ਫਾਰਮ ੫ ਕਿਲੋਮੀਟਰ। ਬਸਾਂ ਮੁਖ ਸੜਕ ਛੱਡ ਕੇ ਛੋਟੀ ਸੜਕ ਨੂੰ ਪਈਆਂ। ਛੋਟੇ ਛੋਟੇ ਹਰੇ ਬੂਟਿਆਂ ਦੀਆਂ ਰੱਖਾਂ ਵਿਚ ਲੰਘਦਿਆਂ ਕਿਤੇ ਪਾਣੀ ਕਿਤੇ ਪੁਲ ਪਾਰ

ਕਰਦਿਆਂ ਪਿੰਡਾਂ ਵਿਚ ਉਤਸੁਕਤਾ ਜਗਾਉਂਦਿਆਂ ਅੰਤ ਇਹ ਕਾਫਲਾ ਨਾਮਧਾਰੀ ਫਾਰਮ 'ਚ ਦਾਖਲ ਹੋਇਆ। ਬਾਗਾਂ ਦੇ ਸਿਲਸਿਲੇ ਵਿਚੋਂ ਲੰਘਦਿਆਂ ਅਤੇ ਇਹ ਇਕ ਹਾਕੀ ਦੇ ਹਰੇ ਘਾਹ ਵਾਲੇ ਮੈਦਾਨ ਕੋਲ ਆ ਰੁਕਿਆ। ਇਹ ਹਾਕੀ ਖਿਲਾੜੀ ਦਾ ਪੁਤਲਾ ਸੁਆਗਤ ਵਾਸਤੇ ਇਥੇ ਸਦੀਵੀ ਹੀ ਖੜਾ ਸੀ। ਸਾਡੇ ਲਈ ਤਾਂ ਇਹ ਥਾਂ ਸੀ ਦੁਖਣ ਦੇਸ ਹਰੀ ਕਾ ਵਾਸਾ।

## ਨਾਮਧਾਰੀ ਫਾਰਮ

ਇਕ ਸਿੰਘ ਨੇ ਆ ਹੁਕਮ ਸੁਣਾਇਆ ਕਿ ਬੀਬੀਆਂ ਅਤੇ ਸਿੰਘਾਂ ਦੇ ਡੇਰੇ ਵੱਖੋ ਵੱਖਰੇ ਹੋਣਗੇ। ਇਥੋਂ ਹੀ ਸਾਮਾਨ ਅੱਡੋ ਅੱਡ ਕਰ ਲਵੋ। ਲੋਕਾਂ ਅਟੈਚੀਆਂ ਤੇ ਬੈਗਾਂ ਦੇ ਖਲਾਰੇ ਪਾ ਦਿਤੇ। ਇਥੋਂ ਤਕ ਕਿ ਸਾਬਨ ਵੀ ਚੀਰ ਕੇ ਦੋ ਦੋ ਕਰ ਲਏ। ਠਾਕਰ ਉਦੇ ਸਿੰਘ ਜੀ ਇਸ ਸਮੇਂ ਆਪ ਹਾਜ਼ਰ ਸਨ ਉਹਨਾਂ ਦੇ ਦਰਸ਼ਨ ਕੀਤੇ ਤੇ ਨਾਲ ਹੀ ਟੱਬਰਾਂ ਦੇ ਇਕਠੇ ਰਹਿਣ ਦਾ ਹੁਕਮ ਹੋ ਗਿਆ। ਸਿੰਘਾਂ ਦੇ ਡੇਰੇ ਥੋਹੜੀ ਦੂਰ ਕਾਲੋਨੀ ਵਿਚ ਨਿਸਚਿਤ ਸਨ। ਬਸਾਂ ਨੇ ਸਭ ਨੂੰ ਡੇਰਿਆਂ ਵਿਚ ਪਹੁੰਚਾ ਦਿਤਾ। ਸੰਮੇਲਨ ਲਈ ਕਾਫੀ ਸਾਰੇ ਸ਼ੈਡ ਤੇ ਹਾਲ ਕਮਰੇ ਬਣਵਾਏ ਗਏ ਸਨ। ਸਾਡਾ ਲੇਖਕਾਂ ਸੰਪਾਦਕਾਂ ਦਾ ਡੇਰਾ ਵਾਈਟ ਹਾਉਸ, ਦਫਤਰ ਵਿਚ ਲਵਾਇਆ ਗਿਆ ਜੋ ਘਣੇ ਅੰਬਾਂ ਦੇ ਬੂਟਿਆਂ ਵਿਚ ਘਿਰਿਆ ਹੋਇਆ ਸੀ। ਸ੍ਰੀ ਪ੍ਰੀਤਮ ਸਿੰਘ ਕਵੀ ਤੇ ਉਹਨਾਂ ਦੇ ਘਰੋਂ ਮਾਤਾ ਗੁਰਬਚਨ ਕੌਰ, ਜਸਵਿੰਦਰ ਸਿੰਘ ਤੇ ਉਹਨਾਂ ਦੇ ਪਰਿਵਾਰ/ਪਤਨੀ ਅਤੇ ਲੜਕੀਆਂ, ਤਰਲੋਚਨ ਸਿੰਘ ਪਰਿਵਾਰ, ਜਗਦੀਸ਼ ਸਿੰਘ ਪਰਿਵਾਰ ਇਕ ਕਮਰੇ ਵਿਚ ਤੇ ਹੋਰ ਕਮਰੇ ਵਿਚ ਸ: ਕਰਤਾਰ ਸਿੰਘ ਪੰਛੀ, ਮਾਸਟਰ ਮੋਹਨ ਸਿੰਘ ਜੀ, ਗੁਰਦੀਪ ਸਿੰਘ ਸਤਿਜੁਗ ਦੇ ਪ੍ਰਤੀਨਿਧ, ਭਗਵੰਤ ਸਿੰਘ ਰੋਪੜ ਆਦਿ ਸਨ। ਇਕ ਹੋਰ ਕਮਰੇ ਵਿਚ ਯੂ. ਕੇ. ਤੋਂ ਆਏ ਸਿਆਨ ਤੇ ਚਾਨਾ ਜੀ। ਬੰਬਈ ਤੋਂ ਆਏ ਦੋ ਭਰਾ ਸ: ਅਵਤਾਰ ਸਿੰਘ ਨਰਿੰਦਰ ਡੇਰਿਆਂ ਦੀ ਸੇਵਾ ਬੜੀ ਤਨਦੇਹੀ ਨਾਲ ਕਰ ਰਹੇ ਸਨ। ਉਹਨਾਂ ਦਾ ਆਪਣਾ ਡੇਰਾ ਵੀ ਇਥੇ ਹੀ ਸੀ।

## ਠਾਕਰ ਉਦੇ ਸਿੰਘ ਜੀ

ਠਾਕਰ ਉਦੇ ਸਿੰਘ ਜੀ ਇਸ ਫਾਰਮ ਅਤੇ ਸੰਮੇਲਨ ਦੇ ਸਰਵੇ ਸਰਵਾ ਸਨ। ਉਹ ਹਰ ਥਾਂ ਆਪ ਹਾਜ਼ਰ ਸਨ ਅਤੇ ਜਿਹੜਾ ਕੰਮ ਕਈਆਂ ਦੀ ਸਲਾਹ ਵਿਚ ਲਮਕਿਆ ਹੁੰਦਾ ਸੀ ਉਹ ਚੁਟਕੀ ਵਿਚ ਕਰ ਦਿੰਦੇ ਸਨ। ਜਿਵੇਂ ਉਹਨਾਂ ਵੇਖਿਆ ਕਿ ਪਰਿਵਾਰਾ ਵਾਲੇ ਥੋੜ੍ਹੇ ਹੀ ਹਨ ਤਾਂ ਉਹਨਾਂ ਇਕੱਠੇ ਰਹਿਣ ਦਾ ਫੌਰੀ ਹੁਕਮ ਦੇ ਦਿਤਾ। ਬੀਬੀਆਂ ਦੇ ਡੇਰੇ ਤਾਂ ਦੀਵਾਨ-ਲੰਗਰ ਅਸਥਾਨ ਦੇ ਲਾਗੇ ਬਣੇ ਕਮਰਿਆਂ ਬੈਰਕਾਂ ਵਿਚ ਸਨ। ਸਿੰਘਾਂ ਦੇ ਡੇਰੇ ਜ਼ਰਾ ਉਪਰ ਜਾ ਕੇ ਬਣਾਈਆਂ ਬੈਰਕਾਂ ਵਿਚ ਸਨ। ਉਥੇ ਜਿਥੇ ਵੀ ਜ਼ਰਾ ਮੁਸ਼ਕਲ ਆਈ ਠਾਕਰ ਜੀ ਦੀ ਹਾਜ਼ਰੀ ਹੀ ਕਾਫੀ ਸੀ। ਮੈਨੂੰ ਜਲੰਧਰ ਵਾਲਿਆਂ ਦਸਿਆ ਕਿ ਪ੍ਰੋ: ਕਿਰਪਾਲ ਸਿੰਘ ਸੰਗੀਤਾਚਾਰੀਆ ਬਹੁਤ ਪਰੇਸ਼ਾਨ ਹਨ। ਰਾਤ ਗੱਡੀ ਵਿਚ ਸੀਟਾਂ ਦੀ ਗੜਬੜ ਹੋਈ ਤੇ ਹੁਣ ਜਿਥੇ ਉਹਨਾਂ ਡੇਰਾ ਲਾਇਆ ਹੈ ਉਥੋਂ ਉਠਾਲਿਆ ਜਾ ਰਿਹਾ ਹੈ। ਮੈਂ ਜਾ ਕੇ ਵੇਖਿਆ ਕਿ ਪ੍ਰੋਫੈਸਰ ਸਾਹਿਬ ਆਪਣੇ ਥਾਂ ਠੀਕ ਸਨ ਅਤੇ ਉਥੋਂ ਉਠਵਾਉਣ ਵਾਲੇ, ਪ੍ਰਬੰਧਕਾਂ ਦੀ ਚਿੱਟ ਹੱਥ ਵਿਚ ਫੜੀ ਫਿਰਦੇ ਸਨ ਤੇ ਡੇਰਾ ਚੁਕਵਾਉਣ ਤੇ ਤੁਲੇ ਹੋਏ ਸਨ। ਅਸਲ ਵਿਚ ਗੱਲ ਇਹ ਸੀ ਕਿ ਕਿਸੇ ਨੇ ਦਸਿਆ ਹੀ ਨਾ ਕਿ ਸਾਡੇ ਵਿਚ ਇਕ ਵੀ. ਆਈ. ਪੀ. ਵੀ ਆਇਆ ਹੋਇਆ ਹੈ। ਮੈਂ ਇਹ ਅਰਜ਼ ਠਾਕੁਰ ਜੀ ਨੂੰ ਕੀਤੀ। ਉਹ ਝੱਟ ਪ੍ਰੋ: ਕਿਰਪਾਲ ਸਿੰਘ ਜੀ ਕੋਲ ਗਏ। ਉਹਨਾਂ ਦੇ ਪੈਰਾਂ ਨੂੰ ਝੁਕ ਕੇ ਹੱਥ ਲਾਏ ਅਗੋਂ ਪ੍ਰੋਫੈਸਰ ਸਾਹਿਬ ਨੇ ਠਾਕਰਾਂ ਦੇ ਚਰਨਾਂ ਨੂੰ ਨਮਸਕਾਰ ਕੀਤੀ। ਠਾਕਰ ਜੀ ਨੇ ਕਿਹਾ ਪਰੇਸ਼ਾਨੀ ਦੀ ਮੁਆਫੀ ਚਾਹੁੰਦੇ ਹਾਂ ਹੁਣ ਤੁਸੀਂ ਜੋ ਹੁਕਮ ਕਰੋ ਹੋ ਜਾਏਗਾ। ਕਹੋ ਤਾਂ ਹੋਟਲ ਵਿਚ ਡੇਰੇ ਦਾ ਪ੍ਰਬੰਧ ਕਰ ਦਈਏ ਜਾਂ ਜਿਹੜੀ ਥਾਂ ਤੁਸੀਂ ਕਹੋ ਉਥੇ ਡੇਰਾ ਲੁਆ ਦੇਈਏ। ਕੋਈ ਗੱਲ ਹੋਵੇ ਨਿਰਸੰਕੋਚ ਕਹੋ, ਅਸੀਂ ਸਾਰੇ ਹਾਜ਼ਰ ਹਾਂ।

ਪ੍ਰੋ: ਕਿਰਪਾਲ ਸਿੰਘ ਜੀ ਨੇ ਕਿਹਾ ਜੀ ਆਪ ਦੀ ਬੜੀ ਮਿਹਰਬਾਨੀ ਹੈ ਮੈਂ ਜਿਥੇ ਬੈਠ ਗਿਆ ਹਾਂ ਇਥੇ ਹੀ ਠੀਕ ਹਾਂ। ਗੱਲ ਤਾਂ ਸਾਰੇ ਸਮਝ ਗਏ ਸਨ ਮਸਲਾ ਨਜਿਠਿਆ ਗਿਆ। ਇਹ ਇਕ ਮਿਸਾਲ ਹੈ ਕਿ ਉਹ ਕਿਵੇਂ ਇਕੋ ਵਾਰ ਕਈਆਂ ਨਾਲ ਗੱਲਾਂ ਕਰਦੇ ਕਈ ਮਸਲੇ ਮੌਕੇ ਤੇ ਹਲ ਕਰੀ ਜਾਂਦੇ ਸਨ। ਸਾਡਾ ਡੇਰਾ ਵੀ ਉਹ ਆਪ ਜੀਪ ਚਲਾ ਕੇ ਲਵਾ ਕੇ ਗਏ ਸਨ। ਬਾਅਦ ਵਿਚ ਹੋਰ ਥਾਂ ਦੀ ਲੋੜ ਪਈ ਉਹਦਾ ਵੀ ਪ੍ਰਬੰਧ ਫੌਰਨ ਕੀਤਾ।

## ਸ. ਸੇਵਾ ਸਿੰਘ ਜੀ ਦੀ ਕਲਾ ਕ੍ਰਿਤੀ

ਦੀਵਾਨ ਅਸਥਾਨ, ਲੰਗਰ ਅਸਥਾਨ ਤੇ ਮੁਖ ਦਫਤਰ ਲਾਗੋ ਲਾਗੇ ਸਨ। ਸਤਿਗੁਰੂ ਜੀ ਦਾ ਨਿਵਾਸ ਅਸਥਾਨ ਥੋੜ੍ਹੀ ਦੂਰ ਸੀ ਜਿਥੋਂ ਤਕ ਨਜ਼ਰ ਜਾਵੇ ਜਾਂ ਤਾਂ ਬਿਰਖ ਨਜ਼ਰ ਆਉਂਦੇ ਸਨ ਜਾਂ ਘਾਹ ਜਾਂ ਛੋਟੀਆਂ ਪਹਾੜੀਆਂ। ਪਾਣੀ ਦੇ ਖਾਲ ਵਗਦੇ ਸਨ। ਦੀਵਾਨ ਅਸਥਾਨ ਦਾ ਸੁੰਦਰ ਮੰਡਪ ਇਵੇਂ ਸੀ ਜਿਵੇਂ ਵਿਸ਼ਵਕਰਮਾ ਨੇ ਬਣਾਇਆ ਹੋਵੇ। ਇਹ ਨਵੀਨ ਯੁਗ ਦੇ ਵਿਸ਼ਵਕਰਮਾ ਹਨ ਸੇਠ ਸਰਦਾਰ ਸੇਵਾ ਸਿੰਘ ਜੀ ਨਾਮਧਾਰੀ ਏਜੰਸੀਜ਼ ਦਿੱਲੀ ਵਾਲੇ ਜੋ ਤੰਬੂਆਂ ਦੇ

ਨਿਰਮਾਤਾ ਹਨ। ਉਹਨਾਂ ਐਸਾ ਮੰਡਪ ਸਿਰਜਿਆ ਸੀ ਜਿਸ ਵਿਚ ਬਾਰਸ਼ ਦਾ ਪਾਣੀ ਨਹੀਂ ਸੀ ਆ ਸਕਦਾ। ਹਵਾ ਫਰਲ ਫਰਲ ਵਗਦੀ ਸੀ। ਪੱਖੇ ਵੀ ਹਾਜ਼ਰ ਸਨ ਪਰ ਚਲਾਉਣੇ ਨਹੀਂ ਪਏ। ਲਾਊਡ ਸਪੀਕਰਾਂ ਦਾ ਪਰਬੰਧ ਪੂਰਾ ਸੀ। ਇਹੋ ਦੋ ਹੋਰ ਮੰਡਪ ਸਨ ਜੋ ਬਿਲਕੁਲ ਕਜੇ ਹੋਏ ਸਨ। ਇਹਨਾਂ ਵਿਚ ਬੀਜ਼ ਤਿਆਰ ਕੀਤੇ ਜਾਂਦੇ ਸਨ। ਤਾਪ ਮਾਨ ਅਤੇ ਸਿਲ੍ਹ ਮਸਨੂਈ ਢੰਗ ਨਾਲ ਕਾਬੂ ਕਰਕੇ ਇਸ ਵਿਚ ਫੁਲਾਂ ਦੇ ਗਮਲੇ ਰਖੇ ਗਏ ਸਨ। ਵਡੇ ਵਡੇ ਹਵਾ ਖਿਚਣ ਵਾਲੇ ਪਖੇ (ਐਕਜ਼ਾਸਟ ਫੈਨ) ਲਗੇ ਸਨ। ਇਹ ਆਕਰਸ਼ਨ ਦਾ ਕਾਰਨ ਸਨ। ਲੰਗਰ ਅਸਥਾਨ ਇਕ ਵਡਾ ਅਹਾਤਾ ਸੀ ਨਾਲ ਹੀ ਇਕ ਹੋਰ ਅਹਾਤਾ ਸੀ ਜਿਥੇ ਰਿਹਾਇਸ਼ੀ ਕਮਰੇ ਸਨ ਅਤੇ ਬਹੁਤੇ ਪਰਿਵਾਰ ਫਾਰਮ ਨਿਵਾਸੀ ਸਨ। ਬਾਹਰ ਖੁਲੇ ਚੌਕ ਵਿਚ ਇਕ ਖੂਹੀ ਸੀ ਲੰਗਰ ਦੀ ਬਾਹਰਲੀ ਦੀਵਾਰ ਨਾਲ ਟੂਟੀਆਂ ਦਾ ਪਰਬੰਧ ਸੀ ਜਿਥੋਂ ਪਾਣੀ ਤਾਂ ਚੌਵੀ ਘੰਟੇ ਮਿਲਦਾ ਸੀ ਪਰ ਛਿੱਟਾਂ ਨਹੀਂ ਸਨ ਪੈਂਦੀਆਂ। ਇਹੋ ਜਿਹੀਆਂ ਸਾਮੂਹਕ ਟੂਟੀਆਂ ਅਤੇ ਪਰਸਾਧਨ ਸਥਾਨ ਵੱਖ ਵੱਖ ਥਾਵਾਂ ਤੇ ਬਣੇ ਹੋਏ ਸਨ। ਡੂੰਘੀ ਸੋਚ ਵਿਚਾਰ ਤੇ ਵਿਉਂਤਬੰਦੀ ਨਾਲ ਸਾਰਾ ਕੰਮ ਹੋਇਆ ਅਜ ਸਮੇਂ ਦੀ ਪਰਖ ਤੇ ਪੂਰਾ ਉਤਰ ਰਿਹਾ ਸੀ।

## ਸੰਮੇਲਨ ਦਾ ਆਰੰਭ

ਆਰਾਮ ਤੋਂ ਬਾਦ ਇਸ਼ਨਾਨ ਕਰਕੇ ਅਤੇ ਸਵਾਦੀ ਲੰਗਰ ਨਾਲ ਤ੍ਰਿਪਤ ਹੋ ਕੇ ਸੰਗਤਾਂ ਪੰਡਾਲ ਵਿਚ ਜਮ੍ਹਾਂ ਹੋ ਰਹੀਆਂ ਸਨ ਜਿਥੇ ਦੋ ਵਜੇ ਨਾਮ ਸਿਮਰਨ ਦਾ ਨਿਤਨੇਮ ਸ਼ੁਰੂ ਹੋ ਗਿਆ ਸੀ। ਸ੍ਰੀ ਸਤਿਗੁਰੂ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਸੁੰਦਰ ਤੇ ਸਾਦੀ ਪਾਲਕੀ ਵਿਚ ਬੈਠਿਆਂ ਦੇ ਦਰਸ਼ਨ ਕਰਕੇ ਸਫਰ ਦੀ ਰਹਿੰਦੀ ਖੂੰਹਦੀ ਥਕਾਵਟ ਵੀ ਜਾਂਦੀ ਰਹੀ। ਬੀਬੀਆਂ ਤੇ ਸਿੰਘ ਆਪੋ ਆਪਣੇ ਥਾਵਾਂ ਤੇ ਮਾਲਾ ਫੜ ਕੇ ਚੌਕੜੀਆਂ ਮਾਰ ਕੇ ਸਿਮਰਨ ਭਜਨ ਕਰ ਰਹੇ ਸਨ। ਸਤਿਗੁਰੂ ਜੀ ਦੇ ਪੂਰਵ ਗੁਰੂ, ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਟੇਪ ਵਿਚੋਂ ਆਉਂਦੀ ਭਰਵੀਂ ਆਵਾਜ਼ ਅਧੀ ਸਦੀ ਪਹਿਲਾਂ ਦੇ ਸਮੇਂ ਨਾਲ ਜੋੜ ਰਹੀ ਸੀ। ਏਨੀ ਏਕਾਂਤ ਏਨੀ ਸ਼ਾਤੀ ਏਨਾ ਅਨੰਦ ਦੱਖਣ ਦੇਸ਼ ਦੀ ਇਸ ਧਰਤੀ ਤੇ ਵਿਦਮਾਨ ਸੀ। ਸਟੇਜ ਤੇ ਪਿਛਲੇ ਪਾਸੇ ਪੰਜਾਬੀ ਅੰਗਰੇਜ਼ੀ ਵਿਚ ਕਪੜੇ ਦੇ ਮਾਟੋ ਨਾਮਧਾਰੀ ਵਿਦਿਅਕ ਸੰਮੇਲਨ ਦੀ ਸੂਚਨਾ ਦੇ ਰਹੇ ਹਨ। ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ੨੮ਵਾਂ ਵਾਰਸ਼ਕ ਸੰਮੇਲਨ ਹੈ। ਬੀਬੀਆਂ ਦੀ ਜਥੇਬੰਦੀ ਦਾ ੧੨ਵਾਂ ਸੰਮੇਲਨ।

ਤਿੰਨ ਵਜੇ ਨਿਤਨੇਮ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਦੇ ਕੰਠ ਰਾਹੀਂ ਹੋਈ। ਹੁਣ ਹਜ਼ੂਰੀ ਰਾਗੀਆਂ ਦਾ ਕੀਰਤਨ ਸੀ। ਇਸ ਵਾਰ ਸੰਤ ਖਜ਼ਾਨ ਸਿੰਘ ਤਾਂ ਨਜ਼ਰੀਂ ਨਹੀਂ ਪਏ। ਬਾਕੀ ਰਾਗੀ ਉਸਤਾਦ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ, ਸੁਖਦੇਵ ਸਿੰਘ ਜਲੰਧਰ, ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰ ਨਜ਼ਰੀਂ ਪਏ। ਪ੍ਰੋ: ਕਿਰਪਾਲ ਸਿੰਘ ਤੇ ਬਲਬੀਰ ਸਿੰਘ ਜਲੰਧਰ ਵੀ ਸਟੇਜ ਤੇ ਸਸ਼ੋਭਤ ਸਨ।

## ਅਜੀਤ ਸਿੰਘ

ਰਾਗੀਆਂ ਦੇ ਕੀਰਤਨ ਬਾਅਦ ਸਰਬ ਹਿੰਦ ਵਿਦਿਅਕ ਜੱਥੇ ਦੇ ਵਰਤਮਾਨ ਸਕੱਤਰ ਗੁਣਵਾਣ ਨੌਜਵਾਨ ਸ: ਅਜੀਤ ਸਿੰਘ ਸਟੇਜ ਤੇ ਖੜੇ ਹੋਏ। ਉਹਨਾਂ ਚੁਣ ਚੁਣ ਕੇ ਉਹ ਸ਼ਬਦ ਵਰਤਨ ਦਾ ਜਤਨ ਕੀਤਾ, ਜਿਨ੍ਹਾਂ ਤੋਂ ਪਤਾ ਲਗੇ ਕਿ ਉਹ ਤਾਂ ਕੁਝ ਵੀ ਨਹੀਂ ਤੇ ਨਾ ਹੀ ਕੁਝ ਕੀਤਾ ਹੈ। ਉਹਨਾਂ ਅਸੁਵਿਧਾ ਲਈ ਵੀ ਮਾਫ਼ੀ ਮੰਗੀ ਤੇ ਸਤਿਗੁਰੂ ਜੀ ਕੋਲੋਂ ਸੰਮੇਲਨ ਸ਼ੁਰੂ ਕਰਨ ਦੀ ਆਗਿਆ ਲਈ। ਛੋਟੀ ਉਮਰ ਦੀਆਂ ਬੱਚੀਆਂ ਦੇ ਇਕ ਜਥੇ ਨੇ ਸ਼ਬਦ ਸ਼ੁਰੂ ਕੀਤਾ ਗੁਰ ਪੂਰਾ ਮੇਰਾ ਗੁਰ ਪੂਰਾ, ਸਿਤਾਰ ਤਾਨਪੂਰਾ ਤਬਲਾ ਸਭ ਬਚੀਆਂ ਆਪ ਵਜਾ ਰਹੀਆਂ ਸਨ। ਸੰਤ ਦਲੀਪ ਸਿੰਘ ਪ੍ਰਧਾਨ ਹੋਰਾਂ ਸਭ ਤੋਂ ਵਡੇ ਫੁਲ ਵਾਲਾ ਬੈਜ ਸਤਿਗੁਰੂ ਜੀ ਦੇ ਕੁੜਤੇ ਨਾਲ ਟੰਗਣ ਦਾ ਅਮੁਲਾ ਸੁਭਾਗ ਪ੍ਰਾਪਤ ਕੀਤਾ।

## ਹਰਪਾਲ ਸਿੰਘ

ਹੁਣ ਵੱਖ ਵੱਖ ਵਕਤਿਆਂ ਨੂੰ ਕੇਂਦਰੀ ਜੱਥੇ ਦੇ ਸਕੱਤਰ ਸ: ਅਜੀਤ ਸਿੰਘ ਜੀ ਨੇ ਸਟੇਜ ਤੇ ਬੁਲਾਇਆ। ਸਭ ਤੋਂ ਪਹਿਲਾਂ ਨੌਜਵਾਨ ਵਿਚਾਰਵਾਨ ਤੇ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਜੀ ਸਟੇਜ ਤੇ ਆਏ। ਉਹਨਾਂ ਕਿਹਾ ਕਿ ਸਾਡੀ ਗੌਰਵਮਈ ਪਰੰਪਰਾ ਇਕ ਦੇ ਹੁਕਮ ਵਿਚ ਚਲਣ ਦੀ ਹੈ ਉਸ ਨੂੰ ਕਾਇਮ ਰਖਣਾ ਚਾਹੀਦਾ ਹੈ।

## ਜਸਵਿੰਦਰ ਸਿੰਘ

ਇਤਿਹਾਸ ਖੋਜੀ ਸ: ਜਸਵਿੰਦਰ ਸਿੰਘ ਜੀ ਨੇ ਕਿਹਾ ਕਿ ਵਿਦਿਅਕ ਜਥਾ ਸਤਾਈ ਸਾਲ ਸੰਪੂਰਨ ਕਰਕੇ ਅਠਾਈਵੇਂ ਵਿਚ ਦਾਖਲ ਹੋ ਰਿਹਾ ਹੈ। ਭਰ ਜਵਾਨੀ ਦੀ ਉਮਰ ਹੈ। ਸਤਿਗੁਰੂ ਜੀ ਨੇ ਜਿਸ ਕੰਮ ਨੂੰ ਸ਼ੁਰੂ ਕਰਵਾਇਆ ਹੈ। ਉਸ ਦੀ ਸਿਖਰਾਂ ਉਤੇ ਗਲ ਕਰਨੀ ਸਮੇਂ ਤੋਂ ਬਹੁਤ ਪਹਿਲਾਂ ਦੀ ਗਲ ਹੋਵੇਗੀ। ਵਿਦਿਅਕ ਅਦਾਰੇ ਦੀ ਗਲ, ਜਾਂ ਰੀਸਰਚ ਜਾਂ ਸੰਗੀਤ ਬਾਗਬਾਗਬਾਨੀ ਦੀ ਗਲ ਹੈ ਕਿਸੇ ਤਰ੍ਹਾਂ ਦੀ ਗਲ ਹੈ ਉਸ ਵਿਚ ਅਸੀਂ ਸਿਖਰ ਦੀ ਗਲ ਨਹੀਂ ਕਰ ਸਕਦੇ,

ਸਤਿਗੁਰੂ ਕਿਰਪਾ ਨਾਲ ਕੰਮ ਕਰਵਾਉਂਦੇ ਹਨ। ਹੁਣ ਆਸ ਕੀਤੀ ਜਾਂਦੀ ਹੈ ਕਿ ਜੱਥਾ ਕਰੀਏਟਿਵ ਕੰਮ ਕਰੇ।

## ਜਗਦੀਸ਼ ਸਿੰਘ ਵਰਿਆਮ

ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਕਿਹਾ ਕਿ ਵਿਦਿਅਕ ਜੱਥੇ ਦੀ ਪ੍ਰਾਪਤੀ ਆਸ਼ਾਜਨਕ, ਪਾਜ਼ੇਟਿਵ ਤੇ ਫਖਰ ਯੋਗ ਹੈ ਇਸ ਦਾ ਸਬੂਤ ਦਖਣ ਦੇਸ਼ ਵਿਚ ਇਸ ਸੰਮੇਲਨ ਦੀ ਵਿਉਂਤਬੰਦੀ ਅਤੇ ਆਯੋਜਨ ਹੈ। ਅਸੀਂ ਜਥੇ ਨੂੰ ਕਿੰਨਾ ਸਹਿਯੋਗ ਦਿਤਾ ਹੈ ਅਸੀਂ ਆਪਣੇ ਅੰਦਰ ਝਾਤੀ ਮਾਰ ਕੇ ਵੇਖੀਏ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਗਲ ਨੂੰ ਲੋਕਾਂ ਤਕ ਪਹੁੰਚਾਣ ਲਈ ਵਿਦਿਅਕ ਜਥਾ ਮਾਧਿਅਮ ਬਣਾਇਆ ਹੈ। ਮੈਂ ਆਸ ਅਤੇ ਅਰਦਾਸ ਕਰਦਾ ਹਾਂ ਕਿ ਇਹ ਸੰਮੇਲਨ ਸਫਲ ਹੋਵੇ। ਅੱਜ ਦੀ ਸੜਦੀ ਬਲਦੀ ਦੁਨੀਆਂ ਵਿਚ ਚਾਨਣ ਦੀ ਲੀਕ ਛੱਡੇ ਏਕਤਾ ਅਤੇ ਮਿਲਾਪ ਦਾ ਸੰਦੇਸ਼ ਵੰਡੇ।

## ਗੁਰਮੁਖ ਸਿੰਘ ਸਚਦੇਵ

ਗੁਰਮੁਖ ਸਿੰਘ ਸਚਦੇਵ ਥਾਈਲੈਂਡ ਨੇ ਕਿਹਾ ਕਿ ਮੈਂ ਆਪਣੀ ਚੰਗੀ ਕਿਸਮਤ ਸਮਝਦਾ ਹਾਂ ਜੋ ਸਾਰਿਆਂ ਦੇ ਦਰਸ਼ਨ ਕਰ ਸਕਿਆ ਹਾਂ। ਅਸੀਂ ਰਿਵਾਜਾਂ, ਫੈਸ਼ਣ, ਖਾਣ ਪੀਣ ਦੇ ਤੌਰ ਤੇ ਲੋਕਾਂ ਮਗਰ ਲਗਣ ਲਗ ਪਏ ਹਾਂ। ਅਰਦਾਸ ਕਰਦਾ ਹਾਂ ਕਿ ਦੁਨੀਆਂ ਵਿਚ ਨਮੂਨਾ ਬਣ ਕੇ ਵਿਖਾ ਸਕੀਏ।

ਸ: ਅਜੀਤ ਸਿੰਘ ਨੇ ਗੁਰਮੁਖ ਸਿੰਘ ਹੋਰਾਂ ਬਾਰੇ ਟਿਪਣੀ ਕਰਦਿਆਂ ਕਿਹਾ ਕਿ ਇਹਨਾਂ ਨੇ ਯੰਗ ਨਾਮਧਾਰੀਜ਼ ਆਫ਼ ਥਾਈਲੈਂਡ ਨਾਮ ਦੀ ਸੰਸਥਾ ਬਣਾਈ ਅਤੇ ਬਚਿਆਂ ਨੂੰ ਪੰਜਾਬੀ ਪੜ੍ਹਾਉਣੀ ਸ਼ੁਰੂ ਕੀਤੀ। ਅਜ ਉਥੇ ਬੱਚੇ ਸ਼ੁਧ ਪੰਜਾਬੀ ਵਿਚ ਭਾਸ਼ਣ ਦਿੰਦੇ ਹਨ ਆਸਾ ਦੀ ਵਾਰ ਲਾਉਂਦੇ ਹਨ।

## ਯੂ. ਕੇ. ਤੋਂ ਪ੍ਰਤੀਨਿਧ

ਯੂ. ਕੇ. (ਇੰਗਲੈਂਡ) ਤੋਂ ਜਗਮੋਹਨ ਸਿੰਘ ਹੋਰਾਂ ਬਹੁਤ ਜਜ਼ਬਾਤੀ ਹੋ ਕੇ ੧੯੭੪ ਤੋਂ ਪਹਿਲਾਂ ਦੇ ਸੰਮੇਲਨਾਂ ਦਾ ਜ਼ਿਕਰ ਕੀਤਾ ਜਿਹਨਾਂ ਦੇ ਕਾਰਨ ਉਹ ਅੱਜ ਇੰਗਲੈਂਡ ਵਿਚ ਸਤਿਗੁਰਾਂ ਦੀ ਕ੍ਰਿਪਾ ਕਰਕੇ ਬਚੇ ਹੋਏ ਹਨ। ਅੰਤ ਉਤੇ ਉਹਨਾਂ ਸਤਿਗੁਰੂ ਜੀ ਦ ਦਰਸ਼ਨਾਂ ਦੀ ਯਾਚਨਾ ਕੀਤੀ ਇਕ ਤੁਕ ਬੋਲੀ 'ਜੇ ਤੂ ਮਿਤ੍ਰ ਅਸਾਡੜਾ ਹਿਕ ਭੋਰੀ ਨਾ ਵੇਛੋੜਿ' ਤੇ ਨਾਲ ਹੀ ਫਿਸ ਪਏ। ਇੰਗਲੈਂਡ ਤੋਂ ਹੀ ਹੋਰ ਅਹਿਮ ਤਿੰਨ ਵਿਅਕਤੀ ਆਏ ਸਨ ਸ: ਗੁਰਬਚਨ ਸਿੰਘ ਸਿਆਣ, (ਜੋ ੨੦ ਸਾਲ ਬਾਦ ਆਏ ਹਨ) ਉਹਨਾਂ ਦੇ ਸਪੁਤਰ ਹਰਵਿੰਦਰ ਸਿੰਘ ਸਿਆਣ ਅਤੇ ਸ: ਮਹਿੰਦਰ ਸਿੰਘ ਚਾਨਾ। ਇਹ ਵੀਡੀਓ ਅਤੇ ਆਡੀਓ ਰਿਕਾਰਡਿੰਗ ਵਿਸ਼ੇਸ਼ਗ ਹਨ ਅਤੇ ਯੂ. ਕੇ. ਤੋਂ ਇਸੇ ਕੰਮ ਲਈ ਵਿਸ਼ੇਸ਼ ਤੌਰ ਤੇ ਆਏ ਸਨ। ਇਹਨਾਂ ਦੇ ਮਨੋਭਾਵਾਂ ਨੂੰ ਜ਼ਬਾਨ ਦਿਤੀ ਸ: ਜਸਵਿੰਦਰ ਸਿੰਘ ਨੇ। ਇਹ ਯੂ. ਕੇ. ਦੀ ਸੰਗਤ ਦੀਆਂ ਸ਼ੁਭ ਕਾਮਨਾਵਾਂ ਲੈ ਕੇ ਆਏ। ਇਹਨਾਂ ਕਿਹਾ ਕਿ ਚੰਗੀਆਂ ਗਲਾਂ ਕਰਨ ਲਈ ਚੰਗਾ ਪਲੇਟ ਫਾਰਮ ਚਾਹੀਦਾ ਹੈ। ਇਹਨਾਂ ਦੀ ਵੀ ਸਤਿਗੁਰੂ ਚਰਨਾਂ ਵਿਚ ਅਰਦਾਸ ਸੀ ਕਿ ਛੇਤੀ ਤੋਂ ਛੇਤੀ ਦਰਸ਼ਨ ਦਿਤੇ ਜਾਣ।

## ਮਾਸਟਰ ਨਿਹਾਲ ਸਿੰਘ

ਜੱਥੇ ਦੇ ਬਾਨੀ ਪਰਧਾਨ, ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੇ ਸੰਮੇਲਨ ਸੱਥਲ, ਨਾਮਧਾਰੀ ਫਾਰਮ ਦੇ ਪਰਬੰਧਕ ਠਾਕਰ ਉਦੇ ਸਿੰਘ ਜੀ ਬਾਰੇ ਕਿਹਾ ਕਿ ਉਹਨਾਂ ਝਾੜ ਜੰਗਲ ਵਾਲੀ ਧਰਤੀ ਨੂੰ ਸੋਨੇ ਵਿਚ ਬਦਲ ਦਿਤਾ ਹੈ। ਵਿਦਿਅਕ ਜੱਥੇ ਨੂੰ ਸਲਾਹ ਦਿੰਦਿਆਂ ਉਹਨਾਂ ਕਿਹਾ ਕਿ ਇਨਸਾਨ ਵਿਚ ਕਮਜ਼ੋਰੀ ਜ਼ਰੂਰ ਆ ਜਾਂਦੀ ਹੈ ਕਦੇ ਨਿਰਾਸ਼ ਨਹੀਂ ਹੋਣਾ ਚਾਹੀਦਾ ਅਤੇ ਨਾ ਹੀ ਮੰਜ਼ਲ ਦੇ ਕੋਲ ਪਹੁੰਚ ਕੇ ਸੰਤੁਸ਼ਟ ਹੋ ਜਾਣਾ ਚਾਹੀਦਾ ਹੈ। ਇਕ ਉਰਦੂ ਦਾ ਸ਼ੇਅਰ ਉਹਨਾਂ ਬੋਲਿਆ ਜੋ ਕੁਝ ਇਸ ਤਰ੍ਹਾਂ ਦਾ ਸੀ।

ਮੁਤਮਈਯਨ ਰਾਹੀ ਨਾ ਹੋਣਾ ਮੰਜ਼ਿਲ ਕੇ ਕਰੀਬ
ਕਾਫਲੇ ਲੁਟਤੇ ਹੈਂ ਸਾਹਿਲ ਕੇ ਕਰੀਬ।

## ਪ੍ਰੀਤਮ ਸਿੰਘ ਕਵੀ

ਸ੍ਰੀਮਾਨ ਪ੍ਰੀਤਮ ਸਿੰਘ ਕਵੀ ਜੀ ਨੇ ਇਤਿਹਾਸ ਦੇ ਪਿਛੋਕੜ ਦੀਆਂ ਗਲਾਂ ਕੀਤੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਘੋੜਿਆਂ ਵਾਸਤੇ ਕਰਨਾਟਕ ਵਿਚ ਤਬੇਲੇ ਕਿਰਾਏ ਤੇ ਲੈਣੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਝੰਜਟ ਮੁਕਾ ਕੇ ਧਰਤੀ ਆਪਣੀ ਕਰ ਲੈਣੀ।

ਨਾਮਧਾਰੀ ਫਾਰਮ ਨੂੰ ਉਹਨਾਂ ਕਰਨਾਟਕ ਵਿਚ ਨਖਲਿਸਤਾਨ ਕਿਹਾ ਜਿਥੇ ਨਾਮਧਾਰੀਆਂ ਨੇ ਆਦਰਸ਼ਕ ਆਚਰਣ ਨਾਲ ਆਪਣੀ ਅਤੇ ਆਪਣੇ ਧਰਮ ਦੀ ਵਧੀਆ ਪਹਿਚਾਣ ਬਣਾਈ ਹੋਈ ਹੈ। ਇਥੇ ਅਜ ਨਾਮਧਾਰੀਆਂ ਦਾ ਹੱੜ ਆ ਗਿਆ ਹੈ।

ਠਾਕਰ ਉਦੇ ਸਿੰਘ ਜੀ ਵਲ ਸਤਿਗੁਰੂ ਜੀ ਦੇ ਸਨੇਹ ਦੀ ਉਹਨਾਂ ਰੋਚਕ ਕਹਾਣੀ ਸੁਣਾਈ ਅਤੇ ਠਾਕਰ ਜੀ ਦੇ ਆਦਰਸ਼ਕ ਕਿਰਦਾਰ ਦੀ ਉਹਨਾਂ ਭਰਪੂਰ ਸ਼ਲਾਘਾ ਕੀਤੀ। ਉਹਨਾਂ ਕਿਹਾ ਕਿ ਠਾਕਰ ਜੀ ਸ਼ਿਵ ਸ਼ਕਤੀ ਹਨ,

ਤਿੱਖੇ ਤੇਜ਼ ਸਮਝਦਾਰ, ਮੁਤਾਣੇ, ਉਹਨਾਂ ਦੇ ਸਹਿਯੋਗੀ ਵੀ ਸਿਆਣੇ ਅਤੇ ਰਿਸ਼ਟ ਪੁਸ਼ਟ ਹਨ ।

## ਪੰਡਿਤ ਗੋਪਾਲ ਸਿੰਘ

ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਜੀ ਨੇ ਕਿਹਾ ਕਿ ਮਨੁਖਾਦੇਹੀ ਮੰਜ਼ਲ ਜਾਂ ਨਿਸ਼ਾਨਾ ਨਹੀਂ ਇਹ ਅਵਸਰ ਹੈ ਕਿ ਤੁਸੀਂ ਨਿਸ਼ਾਨੇ ਤੇ ਅਪੜ ਸਕੋ । ਉਹਨਾਂ ਕਈ ਮਿਸਾਲਾਂ ਦੇ ਕੇ ਕਿਹਾ ਕਿ ਸੰਮੇਲਨ ਮੰਜ਼ਿਲ ਤੇ ਪਹੁੰਚਣ ਲਈ ਕੀਤੇ ਜਾਂਦੇ ਹਨ । ਮੰਜ਼ਿਲ ਹੈ ਜੀਵਨ ਬਨਾਉਣਾ । ਲੈਕਚਰ ਕਰਕੇ ਚਲੇ ਜਾਣਾ ਨਿਸ਼ਾਨੇ ਤੇ ਪੁਜਣਾ ਨਹੀਂ ਨਿਸ਼ਾਨੇ ਤੇ ਪੁਜਣਾ ਜੀਵਨ ਬਨਾਉਣਾ ਹੈ । ਬਾਣੀ ਵਿਚ ਲਿਖਿਆ ਹੈ ।

"ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ।"

## ਸਿਮਰਜੀਤ ਕੌਰ

ਇਸਤਰੀ ਵਿਦਿਅਕ ਜੱਥੇ ਦੀ ਸਕੱਤਰ ਬੀਬੀ ਸਿਮਰਜੀਤ ਕੌਰ ਨੇ ਗਿਣੇ ਤੁਲੇ ਅਤੇ ਸਤਿਕਾਰ ਨਾਲ ਭਰਪੂਰ ਸ਼ਬਦਾਂ ਵਿਚ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ ਜਿਹਨਾਂ ਬੀਬੀਆਂ ਨੂੰ ਵੀ ਸੰਮੇਲਨ ਕਰਨ ਦਾ ਮੌਕਾ ਦਿਤਾ ਹੈ । ਉਹਨਾਂ ਬੀਬੀਆਂ ਨੂੰ ਅਰਜ਼ ਕੀਤੀ ਕਿ ਅਸੀਂ ਇਸ ਅਵਸਰ ਤੋਂ ਫਾਇਦਾ ਉਠਾਈਏ ਅਤੇ ਆਪਣੀ ਨਿਜੀ ਜ਼ਿੰਦਗੀ ਵਿਚ ਵੀ ਇਥੋਂ ਦੀਆਂ ਚੰਗੀਆਂ ਗਲਾਂ ਨੂੰ ਲਾਗੂ ਕਰੀਏ ।

## ਸੁਰਿੰਦਰ ਕੌਰ ਖਰਲ

ਇਸਤਰੀ ਵਿੰਗ ਦੀ ਪ੍ਰਧਾਨ ਸ੍ਰੀਮਤੀ ਸੁਰਿੰਦਰ ਕੌਰ ਖਰਲ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਾਨੂੰ ਬਲ ਬਖਸ਼ੋ ਤਾਂ ਕਿ ਇਹ ਸੰਮੇਲਣ ਇਤਿਹਾਸ ਦੇ ਪੰਨਿਆਂ ਤੇ ਸਫਲ ਤੇ ਆਦਰਸ਼ਕ ਸੰਮੇਲਣ ਵਜੋਂ ਅੰਕਿਤ ਹੋ ਸਕੇ ।

## ਦਲੀਪ ਸਿੰਘ

ਸਿੰਘ ਜੱਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਜੀ ਨੇ ਇਸ ਸੰਮੇਲਨ ਦੀ ਤਿਆਰੀ ਅਤੇ ਪਰਬੰਧ ਸਬੰਧੀ ਕੀਤੀਆਂ ਗਤੀ ਵਿਧੀਆਂ ਦੀ ਵਿਆਖਿਆ ਕੀਤੀ। ਇਸ ਸੰਬੰਧ ਵਿਚ ਪੰਥ ਭੂਸ਼ਣ ਸ: ਹਰਵਿੰਦਰ ਸਿੰਘ ਹੰਸਪਾਲ ਜੀ ਦੀ ਭੂਮਿਕਾ ਦਾ ਉਲੇਖ ਕੀਤਾ । ਅੰਤ ਉਤੇ ਸਤਿਗੁਰੂ ਜੀ ਤੋਂ ਸੰਮੇਲਨ ਵਾਸ਼ਤੇ ਆਸ਼ੀਰਵਾਦ ਮੰਗਿਆ ।

## ਸਤਿਗੁਰੂ ਜੀ ਵਲੋਂ ਆਸ਼ੀਰਵਾਦ

ਪੂਰਨ ਖਾਮੋਸ਼ੀ ਵਿਚ ਸਤਿਗੁਰੂ ਜੀ ਦਾ ਆਸ਼ੀਰਵਾਦ ਸੁਨਣ ਵਾਸਤੇ ਸੰਗਤ ਉਤਸਕ ਸੀ। ਸਤਿਗੁਰੂ ਜੀ ਦੇ ਭਾਸ਼ਣ ਦਾ ਆਰੰਭ ਇਹਨਾਂ ਬਚਨਾਂ ਨਾਲ ਹੋਇਆ, "ਪਰਮ ਸਤਿਕਾਰ ਯੋਗ ਸਾਧ ਸੰਗਤ ਜੀ ਸਾਰੇ ਕਹੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ।"

ਇਸ ਉਪਰੰਤ ਸਤਿਗੁਰੂ ਜੀ ਨੇ ਅਨੇਕਾਂ ਦ੍ਰਿਸ਼ਟਾਂਤ ਦੇ ਕੇ ਵਿਦਿਅਕ ਜਥੇ ਦੀ ਸਾਰਥਕਤਾ ਅਤੇ ਇਸ ਦੇ ਕਰਤੱਵ ਪ੍ਰਤੀ ਜਾਗਰੂਪ ਕਰਵਾਇਆ । ਆਪ ਜੀ ਨੇ ਦਸਿਆ ਕਿ ਨੌਜਵਾਨਾਂ ਵਿਚ ਉਤਸ਼ਾਹ ਲਿਆਉਣ ਲਈ ਅਕਸਰ ਥਾਈਲੈਂਡ ਵਿਚ ਸਤਿਗੁਰੂ ਪ੍ਰਤਾਪ ਜੀ ਨੇ ਨੌਜਵਾਨਾਂ ਨੂੰ ਬਜ਼ੁਰਗਾਂ ਨਾਲ ਵਖਰਿਆਂ ਕਰਕੇ ਉਪਦੇਸ਼ ਦਿਤਾ ।

ਵਿਦਿਅਕ ਜੱਥੇ ਦੇ ਸ਼ੁਰੂ ਦੇ ਦਿਨਾਂ ਦੀ ਗਲ ਕਰਦਿਆਂ ਆਪ ਨੇ ਫੁਰਮਾਇਆ ਕਿ ਜਦੋਂ ਜਵਾਨਾਂ ਨੂੰ ਸਮਾਂ ਮਿਲਣ ਲਗਾ ਤਾਂ ਸ: ਗੁਰਦਿਆਲ ਸਿੰਘ ਜੀ ਹੰਸਪਾਲ ਨੇ ਕਿਹਾ ਕਿ ਤੁਸੀਂ ਨੌਜਵਾਨਾਂ ਨਾਲ ਗਲਾਂ ਕਰਦੇ ਹੋ ਸਾਡੇ ਨਾਲ ਨਹੀਂ ਕਰਦੇ । ਸ੍ਰੀ ਜੀਵਨ ਨਗਰ ਸੰਮੇਲਨ ਤੇ ਨਿਤਨੇਮ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਾਸ਼ਣ ਦੀ ਟੇਪ ਲਗੀ ਹੋਈ ਸੀ ਜਿਸ ਵਿਚ ਥਾਈਲੈਂਡ ਦੀ ਸੰਗਤ ਨੂੰ ਉਪਦੇਸ਼ ਵਿਚ ਉਹ ਕਹਿ ਰਹੇ ਸਨ ਕਿ ਬਾਦ ਵਿਚ ਕੇਵਲ ਨੌਜਵਾਨ ਆਉਣ ਬਜ਼ੁਰਗ ਨਾ । ਸ: ਗੁਰਦਿਆਲ ਸਿੰਘ ਸਾਹਮਣੇ ਬੈਠੇ ਸਨ । ਮੈਂ ਉਹਨਾਂ ਵਲ ਵੇਖਿਆ ਉਹਨਾਂ ਮੂੰਹ ਨੀਵਾਂ ਕਰ ਲਿਆ ।

ਜੇ ਪੜ੍ਹਾਈ ਬਾਰੇ ਸੋਚ ਲਿਆ, ਦੁਕਾਨ ਸੋਚ ਲਈ, ਐਮ. ਐਲ. ਏ. ਮਨਿਸਟਰ ਬਨਣਾ ਸੋਚ ਲਿਆ । ਪਰ ਅਸਲ ਗਲ ਨਾ ਸੋਚੀ ਅਗਾ ਸਵਾਰਨ ਵਾਲੀ ਗਲ, ਇਸ ਤੋਂ ਅਗੇ ਕਿਥੇ ਜਾਣੈ ਉਹ ਨਹੀਂ ਸੋਚਿਆ ਤਾਂ ਪਰਿਵਾਰ ਦਾ ਭਵਿਖਤ ਬਨਾਉਣਾ, ਵਿਸਾਰ ਛਡਿਐ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਵਿਚ ਸਾਡੇ ਲਈ ਖਾਰ ਬਾਰ ਆਉਂਦਾ ਹੈ ਕਿ ਆਉਣ ਵਾਲਾ ਸਮਾਂ ਬੜਾ ਖਰਾਬ ਹੈ। ਉਹਨਾਂ ਦੇ ਬਚਨ ਪਾਕਿਸਤਾਨ ਵੇਲੇ ਸਾਕਾਰ ਹੋਏ ।

ਕੋਈ ਵੀ ਕੰਮ ਕਰੋ ਦਿੱਕਤਾਂ ਤਕਲੀਫਾਂ ਆਉਂਦੀਆਂ ਨੇ, ਦੁਕਾਨਦਾਰ ਦੁਕਾਨਾਂ ਕਰਦੇ ਹਨ । ਦੂਸਰਾ ਦੁਕਾਨਦਾਰ ਨਹੀਂ ਚਾਹੁੰਦਾ ਕਿ ਉਹਨਾਂ ਦੀ ਦੁਕਾਨ ਚੱਲੇ । ਕਈ ਪਰਿਵਾਰ ਦੇ ਜੀਅ ਵਖਰੇ ਹੋ ਕੇ ਵੀ ਕੋਸ਼ਿਸ਼ ਕਰਦੇ ਨੇ ਕਿ ਦੁਕਾਨ ਫੇਹਲ ਹੋ ਜਾਵੇ । ਬਗੈਰ ਕਿਸੇ ਗੁੱਸੇ ਗਿਲੇ ਨਾਰਾਜ਼ਗੀ ਦੇ ਆਪਣਾ ਕੰਮ ਆਰਾਮ ਨਾਲ ਕਰੀ ਜਾਵੋ ਸਫਲਤਾ ਜ਼ਰੂਰ ਮਿਲਦੀ ਹੈ । ਸਤਿਗੁਰੂ ਸਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ) ਜੀ ਦੇ ਉਪਦੇਸ਼ ਵਿਚ ਬਾਰ ਬਾਰ ਆਉਂਦ ਕਿ ਈਰਖਾ, ਦਵੈਤ ਦਾ ਬੇੜਾ ਗਰਕ ਕਰੋ, ਜੇ ਨਹੀਂ ਕਰਾਂਗੇ ਤਾਂ ਉਹ ਸਾਡਾ ਜ਼ਰੂਰ ਕਰ ਦੇਂਦੀ ਹੈ । ਬਗੈਰ ਗੁੱਸੇ ਦੇ ਵੀ ਆਪਣੀਆਂ ਗਲਾਂ ਮਨਾਈਆਂ ਜਾ ਸਕਦੀਆਂ ਨੇ। ਚੰਗੇ

ਸੋਹਣੇ ਤਰੀਕੇ ਨਾਲ ਖੁਸ਼ੀ ਦੇ ਮਾਹੌਲ ਵਿਚ ਵੀ ਗਲ ਕਰਕੇ ਗਲ ਮਨਾਈ ਜਾ ਸਕਦੀ ਹੈ।

ਜਿਹਨਾਂ ਗਲਾਂ 'ਚ ਅੜਿਕੇ ਆਉਂਦੇ ਨੇ ਉਹਨਾਂ 'ਚ ਖੜੋਣਾ ਨਹੀਂ ਚਾਹੀਦਾ।

ਸਤਿਗੁਰੂ ਜੀ ਨੇ ਕਈ ਦ੍ਰਿਸ਼ਟਾਂਤ ਦੇ ਕੇ ਆਪਣੀ ਗਲ ਦੀ ਪ੍ਰੋੜਤਾ ਕੀਤੀ।

ਆਪ ਜੀ ਦੇ ਪਰਵਚਨਾਂ ਦੌਰਾਨ ਕਈ ਟਿਪਣੀਆਂ ਵੀ ਕੀਤੀਆਂ। ਲਾਊਡ ਸਪੀਕਰ ਤੇ ਆਪ ਨੇ ਟਿਪਣੀ ਕੀਤੀ, 'ਕੋਈ ਸਮਾਂ ਸੀ ਸਪੀਕਰ ਨਹੀਂ ਸੀ ਹੁੰਦਾ ਤਾਂ ਵੱਡੀ ਵੱਡੀ ਸਭਾ ਨੂੰ ਵੀ ਸੁਣਿਆ ਜਾਂਦਾ ਸੀ। ਸਪੀਕਰਾਂ ਨਾਲ ਸਾਡੇ ਕੰਨ ਮੋਟੇ ਹੋ ਗਏ ਨੇ ਪਰ ਬਿਰਤੀ ਕਮਜ਼ੋਰ ਹੋ ਗਈ ਏ।''

ਸੰਮੇਲਨ ਦਾ ਵਿਧੀਵਤ ਆਰੰਭ ਹੋ ਗਿਆ ਸੀ।

## ਕਾਰਜ ਕਰਮਾਂ ਦਾ ਸਿਲਸਲਾ

ਵਿਧੀਵਤ ਉਦਘਾਟਨ ਦੇ ਬਾਅਦ ਕਾਰਜ ਕਰਮਾਂ ਦਾ ਇਕ ਲੰਮਾ ਤੇ ਸੰਘਣਾ ਸਿਲਸਿਲਾ ਸ਼ੁਰੂ ਹੋ ਗਿਆ। ਬਹੁਤੇ ਦਿਨਾਂ ਦਾ ਕੰਮ ਥੋਹੜੇ ਦਿਨਾਂ ਵਿਚ ਭੁਗਤਾਉਣਾ ਸੀ। ਇਸ ਵਾਸਤੇ ਉਦਘਾਟਨ ਤੋਂ ਪਿਛੋਂ ਉਸੇ ਵੇਲੇ ਅਮਲੀ ਪ੍ਰੋਗਰਾਮ ਸ਼ੁਰੂ ਹੋ ਗਏ। ਅਗਲੇ ਚਾਰ ਦਿਨ ਸਵੇਰ ਵੇਲੇ ਆਸਾ ਦੀ ਵਾਰ ਨਾਲ ਇਕ ਪੱਤਰ ਪੜ੍ਹਿਆ ਜਾਂਦਾ ਦੁਪਹਿਰ ਦੇ ਨਾਮ ਸਿਮਰਨ ਅਤੇ ਹਜ਼ੂਰੀ ਰਾਗੀਆਂ ਦੇ ਕੀਰਤਨ ਰੋਜ਼ ਦਾ ਨਿਸ਼ਚਿਤ ਪ੍ਰੋਗਰਾਮ ਹੁੰਦਾ। ਇਸ ਤੋਂ ਇਲਾਵਾ ਖੇਡਾਂ, ਭਾਸ਼ਨਾਂ ਲਿਖਤੀ ਪਰਚਿਆਂ ਕਵਿਤਾਵਾਂ, ਦੀਵਾਨ ਕੀਰਤਨ ਅਤੇ ਕਵਿਜ਼ ਪ੍ਰੋਗਰਾਮ ਦੀ ਇਕ ਅਟੁੱਟ ਸੰਗਲੀ ਚਲ ਪਈ। ਇਸਤਰੀ ਅਤੇ ਪੁਰਸ਼ ਜੱਥਿਆਂ ਦੇ ਵੱਖ ਵੱਖ ਪ੍ਰੋਗਰਾਮ ਚਲਦੇ ਰਹੇ। ਸਾਰੇ ਪ੍ਰੋਗਰਾਮਾਂ ਦੀ ਹਾਥ ਪਾ ਸਕਣਾ ਮੁਸ਼ਕਿਲ ਹੈ ਵੈਸੇ ਵੀ ਪਰਬੰਧਕਾਂ ਵਲੋਂ ਲੇਖਕ ਨੂੰ ਬਹੁਤ ਰੁਝੇਵਿਆਂ ਵਿਚ ਰਖਿਆ ਜਿਨ੍ਹਾਂ ਵਿਚੋਂ ਬਹੁਤ ਸਾਰੇ ਪ੍ਰੋਗਰਾਮਾਂ ਦਾ ਨਿਰਨਾਇਕ (ਜੱਜ) ਹੋਣ ਦੀ ਡਿਊਟੀ ਸੀ। ਬਹੁਤ ਪੀਚਵੇਂ ਪ੍ਰੋਗਰਾਮ ਵਿਚ ਜੇ ਕਿਸੇ ਚੀਜ਼ ਦਾ ਅਭਾਵ ਹੁੰਦਾ ਤਾਂ ਉਹ ਆਰਾਮ ਦਾ ਹੀ ਸੀ। ਪਹਿਲੇ ਦਿਨ ਹੀ ਏਨੇ ਪ੍ਰੋਗਰਾਮ ਸ਼ੁਰੂ ਹੋ ਗਏ ਕਿ ਵਿਹਲ ਕਿਥੇ ? ਫੁਟਬਾਲ ਦੇ ਮੁਕਾਬਲੇ, ਜਥਿਆਂ ਦੀਆਂ ਰਿਪੋਰਟਾਂ, ਬਹਿਸਾਂ ਲੈਕਚਰ ਆਦਿ ਆਦਿ।

## ਤਾਰਿਆਂ ਦੀ ਛਾਂ

ਪਹਿਲੇ ਦਿਨ ਸ਼ਾਮ ਨੂੰ ਵਿਹਲਿਆਂ ਹੋ ਕੇ ਡੇਰੇ ਜਾਣ ਲਗਾ ਤਾਂ ਸੋਚਿਆ ਹਾਕੀ ਗਰਾਊਂਡ ਵਿਚ ਨਜ਼ਰ ਮਾਰ ਆਵਾਂ। ਉਥੇ ਹਰੇ ਮੁਲਾਇਮ ਘਾਹ ਦੇ ਉਤੇ ਚੰਨ ਦੀ ਚਾਨਣੀ ਵਿਚ ਮੀਟਿੰਗ ਚਲ ਰਹੀ ਸੀ। ਵੱਖ ਵੱਖ ਜੱਥਿਆਂ ਦੇ ਆਗੂ, ਬੋਲ ਰਹੇ ਸਨ। ਸ. ਜਸਬੀਰ ਸਿੰਘ ਪ੍ਰਧਾਨ ਦਿੱਲੀ ਜੱਥਾ ਸ. ਹਰਭਜਨ ਸਿੰਘ ਪ੍ਰਧਾਨ ਲੁਧਿਆਣਾ ਜੱਥਾ, ਸੰਤ ਰਨਬੀਰ ਸਿੰਘ ਪ੍ਰਧਾਨ ਜਮਨਾ ਨਗਰ, ਸੰਤ ਦਲੀਪ ਸਿੰਘ ਪ੍ਰਧਾਨ ਸਰਬ ਹਿੰਦ ਜੱਥਾ, ਸ. ਅਜੀਤ ਸਿੰਘ ਸਕੱਤਰ ਸਰਬ ਹਿੰਦ ਜੱਥਾ ਨੇ ਬਹੁਤ ਉਤਸ਼ਾਹ ਨਾਲ ਆਪਣੇ ਜਥਿਆਂ ਦੀਆਂ ਕਾਰਗੁਜ਼ਾਰੀਆਂ ਸੁਣਾਈਆਂ। ਆਪਣੇ ਜੀਵਨ ਵਿਚ ਸੰਜਮ ਅਤੇ ਅਨੁਸ਼ਾਸਨ ਮੁਖ ਸੁਰ ਸੀ। ਮੈਨੂੰ ਵੀ ਬੋਲਣ ਲਈ ਕਿਹਾ ਗਿਆ। ਰਾਤ ਦਸ ਵਜੇ ਅਸੀਂ ਵਾਪਸ ਚਲੇ। ਇਸ ਮੀਟਿੰਗ ਵਿਚ ਸ: ਦਰਸ਼ਨ ਸਿੰਘ ਦਿੱਲੀ ਵਾਲੇ ਨਜ਼ਰ ਪੈ ਗਏ। ਉਹ ਨਾਮਧਾਰੀ ਇਤਿਹਾਸ ਦੀ ਪ੍ਰਸਿਧ ਹਸਤੀ ਸ਼ਹੀਦ ਸੂਬਾ ਸਾਹਿਬ ਸਿੰਘ ਦੇ ਪੜਪੋਤੇ ਹਨ। ਦਿਲੀ ਤੋਂ ਆਉਂਦਿਆਂ ਕਵੀ ਜੀ ਨੇ ਜ਼ਿਕਰ ਕੀਤਾ ਸੀ ਕਿ ਉਹ ਇਸ ਸੰਮੇਲਨ ਤੇ ਜ਼ਰੂਰ ਆਉਣਾ ਚਾਹੁੰਦੇ ਸਨ। ਭੁਪਾਲ ਅਤਿੰਦਰਪਾਲ ਸਿੰਘ ਰਾਹੀਂ ਦਿੱਲੀ ਫੋਨ ਕਰਵਾਇਆ ਗਿਆ ਅਤੇ ਅੱਜ ਉਹ ਜਹਾਜ਼ ਰਾਹੀਂ ਪੁਜ ਗਏ ਸਨ। ਇਹਨਾਂ ਦਾ ਡੇਰਾ ਵੀ ਅਸੀਂ ਵਾਈਟ ਹਾਊਸ ਵਿਚ ਹੀ ਰੱਖ ਲਿਆ।

ਰਾਤ ਦੇ ਦਸ ਵਜੇ ਅਸੀਂ ਡੇਰੇ ਨੂੰ ਜਾ ਰਹੇ ਸੀ। ਮਹਿਕਾਂ ਛਡਦੀ ਠੰਡੀ ਵਾ ਵਗ ਰਹੀ ਸੀ। ਅੰਬਰ ਵਲ ਵੇਖਿਆ ਤਾਂ ਅਜੀਬ ਨਜ਼ਾਰਾ ਸੀ। ਏਡਾ ਸੋਹਣਾ ਆਕਾਸ਼ ਅਗੇ ਨਹੀਂ ਸੀ ਲਗਾ। ਚੰਦਰਮਾ ਅਤੇ ਤਾਰੇ ਏਨੇ ਲਾਗੇ ਨਹੀਂ ਸੀ ਦਿਸੇ। ਕਿੰਨੇ ਚਮਕਦਾਰ ਅਤੇ ਝਿਲਮਲਾਉਂਦੇ ਸਨ ਅੱਜ। ਅਸੀਂ ਸਾਰੇ ਵੇਖਦੇ ਹੀ ਰਹਿ ਗਏ। ਤਰਲੋਚਨ ਸਿੰਘ ਲੁਧਿਆਣੇ ਨੂੰ ਯਾਦ ਕਰਕੇ ਕਹਿਣ ਲਗਾ ਉਥੋਂ ਦਾ ਆਕਾਸ਼ ਬਹੁਤ ਪਰਦੂਸ਼ਤ ਹੈ। ਇਸੇ ਕਰਕੇ ਹੀ ਇੰਨਾ ਸੋਹਣਾ ਨਜ਼ਾਰਾ ਅਸੀਂ ਨਹੀਂ ਮਾਣ ਸਕਦੇ। ਉਂਝ ਵੀ ਵਿਹਲ ਕਿਥੇ ਹੈ ਅਸਮਾਨ ਵਲ ਝਾਤੀ ਮਾਰ ਸਕੀਏ। ਪਰ ਇਥੇ ਤਾਂ ਕੁਦਰਤ ਦੀ ਖੂਬਸੂਰਤੀ ਦਾ ਅਨੂਠਾ ਅਨੁਭਵ ਸੀ। ਕਾਰੋਬਾਰ ਵਿਚ ਸਮਾਂ ਕੱਢ ਕੇ ਘੁਮਣਾ ਤਰਲੋਚਨ ਸਿੰਘ ਅਨੁਸਾਰ ਸਾਰਥਕ ਹੋ ਰਿਹਾ ਸੀ।

੧੦ ਜੂਨ ੧੯੯੩ : ਸੰਮੇਲਨ ਦੇ ਦੂਸਰੇ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਦੀਆਂ ਧੁਨਾਂ ਇਲਾਕੇ ਵਿਚ ਗੂੰਜ ਰਹੀਆਂ ਸਨ। ਅਸੀਂ ਸਵੇਰੇ ਸਵੇਰੇ ਕੋਈ ਸਾਢੇ ਚਾਰ ਵਜੇ ਜਾ ਕੇ ਦਰਬਾਰ ਦੀ ਹਾਜ਼ਰੀ ਭਰੀ। ਇਹ ਸੰਮੇਲਨ ਦੀ ਪਹਿਲੀ ਵਾਰ ਸੀ। ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਰਾਗੀਆਂ ਦੇ ਸਾਹਮਣੇ ਹੀ ਬੈਠ ਗਏ। ਰਾਗੀਆਂ ਦੇ

ਕੀਰਤਨ ਦਾ ਤਾਂ ਕੋਈ ਜਵਾਬ ਨਹੀਂ ਸੀ ਇਹ ਅਦੁੱਤੀ ਸੀ ਪਰ ਸਾਡੇ ਵਾਸਤੇ ਇਕ ਸਮਸਿਆ ਬਣ ਗਈ। ਸਾਡੇ ਸਾਹਮਣੇ ਹੀ ਲਾਊਡ ਸਪੀਕਰ ਦਾ ਇਕ ਸਾਊਂਡ ਕਾਲਮ ਸੀ ਜੋ ਸਤਿਗੁਰੂ ਜੀ ਵਲੋਂ ਕਲ ਲਾਊਡ ਸਪੀਕਰਾਂ ਤੇ ਕੀਤੀ ਟਿਪਣੀ ਦੇ ਹੀ ਉਲਟ ਸੀ। ਆਵਾਜ਼ ਏਨੀ ਉਚੀ ਕਿ ਕੰਨ ਪਾਟਦੇ ਜਾਣ। ਕਵੀ ਜੀ ਜਸਵਿੰਦਰ ਸਿੰਘ ਅਤੇ ਹੋਰ ਸਾਥੀ ਬਹੁਤ ਮੁਸ਼ਕਲ ਵਿਚ ਸਨ। ਜਿਸ ਵਿਅਕਤੀ ਨੂੰ ਆਵਾਜ਼ ਘਟ ਕਰਾਉਣ ਲਈ ਭੇਜਿਆ ਉਹ ਜੋ ਸਟੇਜ ਤੋਂ ਜਵਾਬ ਲਿਆਇਆ ਉਹ ਹੈਰਾਨ ਕਰਨ ਵਾਲਾ ਵੀ ਤੇ ਨਰਾਸ਼ ਕਰਨ ਵਾਲਾ ਸੀ। ਸਾਡੇ ਹਾਵ ਭਾਵ ਤੋਂ ਸਤਿਗੁਰੂ ਜੀ ਨੇ ਅੰਦਾਜ਼ਾ ਲਾ ਕੇ ਸਾਊਂਡ ਕਾਲਮ ਬੰਦ ਕਰਵਾ ਦਿਤਾ। ਹੁਣ ਅਸੀਂ ਬੜੇ ਪਰੇਮ ਨਾਲ ਅਮ੍ਰਿਤ ਵੇਲੇ ਪ੍ਰਕਿਰਤੀ ਦੀ ਗੋਦ ਵਿਚ ਬੈਠ ਕੇ ਇਸ ਰੱਬੀ ਕੀਰਤਨ ਦਾ ਅਨੰਦ ਮਾਣਿਆ।

## ਸੁਰਿੰਦਰ ਕੌਰ ਖਰਲ ਦਾ ਪਰਚਾ

ਆਸਾ ਦੀ ਵਾਰ ਦੇ ਕੀਰਤਨ ਬਾਅਦ ਸੰਤ ਮਹਿੰਦਰ ਸਿੰਘ ਪੂਰਬਾ ਜੀ ਨੇ ਅਰਦਾਸ ਕੀਤੀ। ਉਪਰੰਤ ਸਟੇਜ ਸਕੱਤਰ ਨੇ ਐਲਾਨ ਕੀਤਾ ਕਿ ਬੀਬੀ ਸੁਰਿੰਦਰ ਕੌਰ ਖਰਲ ਇਕ ਖੋਜ ਪੱਤਰ ਪੜ੍ਹਣਗੇ ਜਿਸ ਦਾ ਵਿਸ਼ਾ ਹੈ "ਅਜੋਕੇ ਯੁਗ ਵਿਚ ਨਾਮਧਾਰੀ ਤੇ ਸੰਗੀਤ।" ਬੀਬੀ ਖਰਲ ਨੇ ਵੱਖ ਵੱਖ ਸਰੋਤਾਂ ਤੋਂ ਸਾਮਗਰੀ ਇਕੱਠੀ ਕਰਕੇ ਮਿਹਨਤ ਨਾਲ ਪਰਚਾ ਲਿਖਿਆ ਸੀ। ਆਪਣੀਆਂ ਗਲਾਂ ਨੂੰ ਠੋਸ ਬਨਾਉਣ ਵਾਸਤੇ ਉਹਨਾਂ ਵੱਖ ਵੱਖ ਲਿਖਤਾਂ ਤੋਂ ਇਲਾਵਾ ਜ਼ਬਾਨੀ ਗਲਬਾਤ ਰਾਹੀਂ ਕਈ ਥਾਵਾਂ ਤੋਂ ਜਾਣਕਾਰੀ ਲਈ ਸੀ। ਸੰਗੀਤ ਵਰਗੇ ਵਿਸ਼ਾਲ ਵਿਸ਼ੇ ਤੇ ਅਤੇ ਫੇਰ ਨਾਮਧਾਰੀਆਂ ਅਤੇ ਸੰਗੀਤ ਦੇ ਵਿਸ਼ੇ ਤੇ ਕੋਈ ਗਲ ਅੰਤਮ ਰੂਪ ਵਿਚ ਨਹੀਂ ਕਹੀ ਜਾ ਸਕਦੀ। ਬੀਬੀ ਸੁਰਿੰਦਰ ਕੌਰ ਖਰਲ ਆਪ ਸੰਗੀਤ ਦੀ ਵਿਦਿਆਰਥਣ ਨਹੀਂ ਇਸ ਦੇ ਬਾਵਜੂਦ ਆਪਣੇ ਸਾਹਿਤਕ ਕੱਦ ਨਾਲੋਂ ਵਧੀਆ ਪਰਚਾ ਲਿਖ ਕੇ ਪਰਸੰਸਾ ਪ੍ਰਾਪਤ ਕੀਤੀ। ਪਰਚੇ ਨੂੰ ਸਫਲ ਘਾਲਣਾ ਦਸਣ ਵਾਲਿਆਂ ਵਿਚ ਜਗਦੀਸ਼ ਸਿੰਘ ਤੇ ਪ੍ਰੀਤਮ ਸਿੰਘ ਕਵੀ ਸਨ। ਸ: ਕਰਤਾਰ ਸਿੰਘ ਪੰਛੀ ਦੀ ਟਿੱਪਣੀ ਸੀ ਕਿ ਬੀਬੀ ਜੀ ਨੇ ਏਨੀ ਤੇਜ਼ ਪਰਚਾ ਪੜ੍ਹਿਆ ਹੈ ਕਿ ਪਰਚੇ ਦਾ ਕੁਤਰਾ ਕਰ ਦਿਤਾ ਹੈ। ਇਕ ਬੱਚੀ ਨੇ ਕਿਹਾ ਕਿ ਇਸ ਵਿਚ ਸੰਗੀਤਕਾਰ ਇਸਤਰੀਆਂ ਦੇ ਨਾਮ ਨਹੀਂ ਹਨ। ਬੀਬੀ ਨੇ ਸੁਝਾਓ ਪਰਵਾਨ ਕੀਤੇ। ਜਗਦੀਸ਼ ਸਿੰਘ ਨੂੰ ਦੁਬਾਰਾ ਸਟੇਜ ਤੇ ਜਾਣਾ ਪਿਆ ਕਿ ਹਾਜ਼ਰ ਸਥਿਤੀ ਵਿਚ ਪਰਚਾ ਸ਼ਲਾਘਾਯੋਗ ਹੈ ਤੇ ਬੀਬੀ ਦੀ ਹੌਸਲਾ ਅਫ਼ਜ਼ਾਈ ਹੋਣੀ ਹੀ ਚਾਹੀਦੀ ਹੈ।

## *ਸਤਿਗੁਰੂ ਜੀ ਦੇ ਪਰਵਚਨ*

ਸੰਗੀਤ ਦੇ ਖੋਜ ਪੱਤਰ ਤੇ ਵਿਚਾਰ ਵਟਾਂਦਰੇ ਬਾਅਦ ਸਤਿਗੁਰੂ ਜੀ ਨੇ ਵੀ ਸ਼ੁਭ ਪ੍ਰਵਚਨ ਕਹੇ। ਆਪ ਜੀ ਨੇ ਕਿਹਾ ਕਿ ਬੀਬੀ ਜੀ ਨੇ ਮੇਰੀ ਭਰਪੂਰ ਤਾਰੀਫ ਕੀਤੀ ਹੈ ਮੈਨੂੰ ਬੜੀ ਚੁਭਦੀ ਹੈ ਪਰ ਉਹਨਾਂ ਦੇ ਪਰੇਮ ਅਗੇ ਕੁਝ ਆਖ ਨਹੀਂ ਸਕਿਆ। .....

ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿੰਦੇ ਸਨ ਕਿ ਹਰ ਸਿਖ ਦੇ ਬੱਚੇ ਵਿਚ ਰਾਗ ਦੀ ਕੁਝ ਨਾ ਕੁਝ ਖੁਸ਼ਬੋ ਆਉਣੀ ਚਾਹੀਦੀ ਹੈ। ਜਿਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹ ਸੰਗੀਤ ਦਾ ਬੀਜ ਬੀਜਿਆ ਉਦੋਂ ਸਾਇੰਸ ਦੀਆਂ ਸੁਵਿਧਾਵਾਂ ਨਹੀਂ ਸਨ। ਬੀ ਵੱਧ ਫੁਲ ਕੇ ਵੱਡਾ ਦਰਖ਼ਤ ਬਣ ਜਾਂਦਾ ਹੈ ਪਰ ਧਿਆਨ ਵਿਚ ਰਖਣਾ ਚਾਹੀਦਾ ਹੈ ਕਿ ਬੀਜਣ ਵਾਲ ਕੌਣ ਹੈ।...ਅਸੀਂ ਸੰਗੀਤਕਾਰ, ਬਾਣੀ ਗਾਉਣ ਵਾਲੇ ਬਾਣੀ ਨੂੰ ਕਿੰਨਾ ਕੁ ਲੋਕਾਂ ਵਿਚ ਪਹੁੰਚਾ ਸਕਦੇ ਹਾਂ। ਅਸੀਂ ਕੇਵਲ ਸੁਰਾਂ ਅਤੇ ਮਾਤਰਾਵਾਂ ਨਾਲ ਨਹੀਂ ਕਰ ਸਕਦੇ ਜਿੰਨਾ ਚਿਰ ਸਾਡੇ ਆਪਣੇ ਅੰਦਰ ਉਸ ਦਾ ਭਾਵ ਨਾ ਆਵੇ। ਜਿੰਨ੍ਹਾਂ ਚਿਰ ਅਸੀਂ ਬਾਣੀ ਦੇ ਉਸ ਭਾਵ ਵਿਚ ਡੁੱਬ ਨਹੀਂ ਜਾਂਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰਬਾਣੀ ਦੇ ਪਾਠੀਆਂ ਦੀਆਂ ਲਗਾਂ ਮਾਤਰਾ ਏਨੀਆਂ ਸ਼ੁਧ ਕਰਾਈਆਂ ਕਿ ਜਿਥੇ ਕਿਤੇ ਫਰਕ ਹੋਣਾ ਟੋਕ ਦੇਣਾ। ਉਦੋਂ ਬਹੁਤ ਚੰਗੇ ਬਿਰਤੀ ਵਾਲੇ ਸਾਧੂ ਹੁੰਦੇ ਸਨ। ਸੰਤ ਹਾਕਮ ਸਿੰਘ ਜਿਨ੍ਹਾਂ ਦੀ ਮੈਂ ਸੰਗਤ ਕੀਤੀ ਤੇ ਪਾਠ ਵੀ ਕਰਦਾ ਰਿਹਾ ਉਹ ਏਨੇ ਸੱਚ ਦੇ ਧਾਰਨੀ ਸਨ ਕਿ ਉਹਨਾਂ ਝੂਠ ਨਾ ਬੋਲਣਾ। ਇਹ ਵੀ ਨਾ ਕਹਿਣਾ ਕਿ ਮੈਂ ਤੈਨੂੰ ਵੀਹ ਵਾਜਾਂ ਮਾਰੀਆਂ। ਇਕ ਵਾਰ ਕਿਹਾ ਕਿ ਮੈਂ ਦੋ ਗੜਵੇ ਪਾ ਆਵਾਂ। ਫੇਰ ਸੋਚਿਆ ਕਿ ਦੋ ਗੜਵਿਆਂ ਨਾਲ ਇਸ਼ਨਾਨ ਨਹੀਂ ਹੋ ਸਕਦਾ। ਪਰ ਕਿਉਂਕਿ ਮੂੰਹੋਂ ਨਿਕਲ ਗਿਆ ਸੀ ਇਸ ਵਾਸਤੇ ਦੋ ਗੜਵਿਆਂ ਨਾਲ ਹੀ ਇਸ਼ਨਾਨ ਕੀਤਾ। ਅਜਿਹੇ ਸਾਧ ਸਨ। ਸਤਿਗੁਰਾਂ ਇਹੋ ਜਿਹੇ ਸਾਧਾਂ ਦਾ ਪਾਠ ਸ਼ੁਧ ਕਰਵਾਇਆ ਤੇ ਮਗਰੋਂ ਦਛਣਾ ਮੰਗੀ। ਸੰਤਾਂ ਕਿਹਾ ਜੀ ਅਸੀਂ ਕੀਹ ਦੇ ਸਕਦੇ ਹਾਂ ਸਤਿਗੁਰਾਂ ਕਿਹਾ ਕਿ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਵਾ ਦਿਓ।

ਮੈਂ ਸਾਧ ਸੰਗਤ ਤੋਂ ਮੰਗ ਕਰਦਾ ਹਾਂ ਕਿ ਅਰਦਾਸ ਕਰੋ ਕਿ ਗੁਰਮਤਿ ਸੰਗੀਤ ਸੁਣਨ ਕਰਣ ਦੀ ਰੁਚੀ ਹੋਵੇ। ਇਹਦੇ ਨਾਲੋਂ ਏਧਰ ਓਧਰ ਸਾਡਾ ਮਨ ਜਾਂ ਅੱਖਾਂ ਨਾ ਜਾਣ।

(ਬਾਕੀ ਅਗਲੇ ਅੰਕ ਵਿਚ)

## ਪਾਠਕਾਂ ਲਈ ਬੇਨਤੀ

੧. ਤੁਹਾਨੂੰ ਵਰਿਆਮ ਠੀਕ ਸਮੇਂ ਪਹੁੰਚ ਰਿਹਾ ਹੈ ਜਾਂ ਨਹੀਂ। ਇਸ ਬਾਰੇ ਚਿਠੀ ਰਾਹੀਂ ਸੂਚਨਾ ਦੇ ਕੇ ਧੰਨਵਾਦੀ ਬਣਾਓ।

੨. ਵਰਿਆਮ ਵਿਚ ਛਪਦੀ ਸਾਮਗਰੀ ਤੁਹਾਨੂੰ ਕਿਵੇਂ ਦੀ ਲਗਦੀ ਹੈ ਇਸ ਬਾਰੇ ਵੀ ਲਿਖੋ ਅਤੇ ਆਪਣੇ ਸੁਝਾਓ ਵੀ ਲਿਖੋ।

੩. ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸਜਣਾਂ ਨੂੰ ਵਰਿਆਮ ਦੇ ਗ੍ਰਾਹਕ ਬਨਣ ਵਾਸਤੇ ਪ੍ਰੇਰੋ।

—ਮੈਨੇਜਰ

---

# ਪਰਤਾਪੀ

ਸਫੇ : ੩੧੦ (ਡੀਮਾਈ ਸਾਈਜ਼) ਮੁਲ : ੧੭੫ ਰੁਪਏ
ਆਰਸੀ ਪਬਲਿਸ਼ਰਜ਼, ਚਾਂਦਨੀ ਚੌਂਕ, ਦਿੱਲੀ-੬

ਰਾਮ ਸਰੂਪ ਅਣਖੀ ਦਾ ਨਵਾਂ ਨਾਵਲ 'ਪਰਤਾਪੀ' ਪੰਜਾਬੀ ਸਾਹਿਤ ਵਿਚ ਇਕ ਮਹੱਤਵਪੂਰਨ ਵਾਧਾ ਹੈ। ਜੇਕਰ ਇਹ ਆਖ ਦਿਤਾ ਜਾਵੇ ਕਿ ਪੰਜਾਬੀ ਵਿਚ ਇਸ ਸਾਲ ਛਪਣ ਵਾਲਾ ਇਹ ਸਭ ਤੋਂ ਵਧੀਆ ਨਾਵਲ ਹੈ ਤਾਂ ਕੋਈ ਗਲਤ ਬਿਆਨੀ ਨਹੀਂ ਹੋਵੇਗੀ। ਨਾਵਲ ਦੇ ਨਾਲੋਂ ਨਾਲ ਪਰਤਾਪੀ ਦੀ ਕਹਾਣੀ ਇਸ ਸਦੀ ਦੇ ਪੇਂਡੂ ਪੰਜਾਬ ਦਾ ਇਤਿਹਾਸ ਵੀ ਹੈ। ਇਹ ਨਾਵਲ ਪੜ੍ਹ ਕੇ ਪਾਠਕ ਨੂੰ ਇੰਝ ਜਾਪਦਾ ਹੈ ਜਿਵੇਂ ਇਹ ਕਹਾਣੀ ਉਨ੍ਹਾਂ ਦੇ ਪਿੰਡ ਦੀ ਹੀ ਕਹਾਣੀ ਹੋਵੇ। ਪਰਤਾਪੀ ਅਤੇ ਚੰਦ ਕੌਰ ਦੇ ਕਿਰਦਾਰ ਦਾ ਚਿਤਰਣ ਇਸ ਢੰਗ ਨਾਲ ਕੀਤਾ ਗਿਆ ਹੈ ਕਿ ਉਹ ਔਰਤ ਦੀ ਸਮਾਜ ਵਿਚ ਸਥਿਤੀ ਦੀ ਮੂੰਹ ਬੋਲਦੀ ਤਸਵੀਰ ਹੈ ਜਿਸ ਢੰਗ ਨਾਲ ਅਣਖੀ ਨੇ ਔਰਤ ਦੇ ਕਿਰਦਾਰ ਦਾ ਚਿਤਰਣ ਕੀਤਾ ਹੈ ਉਹ ਕਿਸੇ ਪ੍ਰਚਾਰ ਦੀ ਨਹੀਂ ਸਗੋਂ ਸਚਾਈ ਦੀ ਝੱਲਕ ਪੇਸ਼ ਕਰਦਾ ਹੈ। ਪਾਠਕ ਨੂੰ ਪਰਤਾਪੀ ਨਾਲ ਹਮਦਰਦੀ ਹੈ ਪਰ ਉਹ ਚੰਦ ਕੌਰ 'ਨਾਲ ਵੀ ਨਫ਼ਰਤ ਨਹੀਂ ਕਰ ਸਕਦਾ। ਨਾਵਲ ਦੀ ਕਹਾਣੀ ਵਿਚ ਕਿਤੇ ਬਣਾਵਟੀ ਪਣ-ਨਜ਼ਰ ਨਹੀਂ ਆਉਂਦਾ ਅਤੇ ਕਹਾਣੀ ਆਪਣੇ ਆਪ ਰਵਾਨਗੀ ਦੀ ਇਕਸਾਰਤਾ ਬਣਾਈ ਰਖਦੀ ਹੈ।

ਪਰਤਾਪੀ ਚੜ੍ਹਦੀ ਜਵਾਨੀ ਵਿਚ ਆਪਣੇ ਹਾਣ ਦੇ ਮੁੰਡੇ ਨਾਲ ਜੀਵਨ ਸਾਂਝਾ ਕਰਨ ਦਾ ਇਕ ਸੁਪਨਾ ਵੇਖਦੀ ਹੈ ਪਰ ਵਿਆਹ ਤੋਂ ਪਹਿਲਾਂ ਆਪਾ ਸਮਰਪਣ ਕਰਨਾ ਗਲਤ ਮੰਨਦੀ ਹੈ। ਪਿੰਡ ਦੇ ਮਹੰਤ ਹਥੋਂ ਆਪਣੀ ਪੱਤ ਲੁਟੇ ਜਾਣ ਉਤੇ ਉਹ ਜ਼ਖਮੀ ਸੱਪ ਵਾਂਗ ਵਿਸ ਘੋਲਦੀ ਹੈ ਅਤੇ ਮਹੰਤ ਦਾ ਖ਼ੂਨ ਕਰਕੇ ਆਪਣੀ ਬਰਬਾਦੀ ਦਾ ਬਦਲਾ ਲੈਂਦੀ ਹੈ। ਆਪਣੀ ਇਸ ਬਹਾਦਰੀ ਦਾ ਰਾਜ਼ ਉਹ ਆਪਣੀ ਹਿੱਕ ਵਿਚ ਹੀ ਛੁਪਾਈ ਦੁਨੀਆਂ ਤੋਂ ਚਲੀ ਜਾਂਦੀ ਹੈ। ਆਪਣੀ ਬਰਬਾਦੀ ਦੀ ਕਹਾਣੀ ਉਸ ਆਪਣੇ ਹਾਣੀ ਨਾਲ ਵੀ ਸਾਂਝੀ ਨਾ ਕੀਤੀ ਪਰ ਆਪਣੇ ਆਪ ਨੂੰ ਉਸ ਦੇ ਕਾਬਿਲ ਨਾ ਸਮਝ ਉਸ ਤੋਂ ਪਾਸਾ ਮੋੜ ਲਿਆ। ਮਹੰਤ ਦਾ ਬੀਜ ਜਦੋਂ ਉਸ ਦੀ ਕੁੱਖ ਵਿਚ ਪਲਣ ਲਗਾ ਤਾਂ ਉਸ ਆਪੇ ਨੂੰ ਮਾਰ ਮਾਪਿਆਂ ਜਿਸ ਦੇ ਪੱਲੇ ਬੰਨ੍ਹੀ ਉਸੇ ਨਾਲ ਉਠ ਕੇ ਟੁਰ ਗਈ। ਪਰਤਾਪੀ ਆਪਣੇ ਆਪ ਨੂੰ ਨਵੇਂ ਘਰ ਅਨੁ-ਸਾਰ ਢਾਲ ਹੀ ਰਹੀ ਸੀ ਕਿ ਉਸ ਦੇ ਦਿਉਰ ਦੀ ਮੌਤ ਹੋ ਜਾਂਦੀ ਹੈ। ਉਸ ਦੀ ਨਵੀਂ ਵਿਆਹੀ ਦਰਾਣੀ ਵਿਧਵਾ ਹੋ ਆਪਣੇ ਪੇਕੇ ਘਰ ਚਲੀ ਜਾਂਦੀ ਹੈ ਪਰ ਨਾਲ ਹੀ ਜ਼ਮੀਨ ਦੇ ਅੱਧ ਦੀ ਮਾਲਕ ਵੀ ਬਣ ਜਾਂਦੀ ਹੈ।

ਪੰਜਾਬ ਇਕ ਕ੍ਰਿਸਾਣੀ ਸੂਬਾ ਹੈ। ਇਥੋਂ ਦੇ ਕਿਸਾਨ ਦੀ ਜਿੰਦਜਾਨ ਉਸ ਦੀ ਜ਼ਮੀਨ ਹੈ। ਜ਼ਮੀਨ ਲਈ ਪੰਜਾਬੀ ਜੱਟ ਕੁਝ ਵੀ ਕਰ ਸਕਦਾ ਹੈ। ਪਰਤਾਪੀ ਦਾ ਪਤੀ ਜ਼ਮੀਨ ਦੇ ਲਾਲਚ ਵਿਚ ਚੰਦ ਕੌਰ ਦੀ ਮਾਂ ਨੂੰ ਚੰਦ ਕੌਰ ਨਾਲ ਵਿਆਹ ਕਰਨ ਲਈ ਰਾਜ਼ੀ ਕਰ ਲੈਂਦਾ ਹੈ। ਚੰਦ ਕੌਰ ਦੀ ਪੰਜਾਂ ਕੁੜੀਆਂ ਦੀ ਵਿਧਵਾ ਮਾਂ ਮਜਬੂਰੀ ਵਿਚ ਇਹ ਜ਼ਹਿਰ ਪੀਣ ਲਈ ਮਜਬੂਰ ਹੋ ਜਾਂਦੀ ਹੈ। ਆਪਣੀ ਦਰਾਨੀ ਨੂੰ ਸੌਂਕਣ ਬਣੀ ਵੇਖ ਜੋ ਪਰਤਾਪੀ ਦੇ ਮਨ ਉਤੇ ਗੁਜ਼ਰਦੀ ਹੈ ਉਹ ਪਰਤਾਪੀ ਹੀ ਸਮਝ ਸਕਦੀ ਹੈ। ਚੰਦ ਕੌਰ ਆਪਣੇ ਪਤੀ ਦੀ ਜ਼ਮੀਨ ਦੀ ਹੀ ਮਾਲਕ ਨਹੀਂ ਸੀ ਸਗੋਂ ਆਪਣੇ ਪਿਉ ਦੀ ਜ਼ਮੀਨ ਵਿਚ ਵੀ ਉਸ ਦਾ ਹਿੱਸਾ ਸੀ। ਇਸੇ ਕਰਕੇ ਗੱਜਣ ਸਿੰਘ ਪਰਤਾਪੀ ਨੂੰ ਇੱਕਲੀ ਛੱਡ ਚੰਦ ਕੌਰ ਨਾਲ ਰਹਿਣ ਲਗਦਾ ਹੈ। ਇਸੇ ਲਾਡ ਵਿਚ ਆ ਕੇ ਚੰਦ ਕੌਰ ਆਪਣੀ ਸਾਰੀ ਜਾਇਦਾਦ ਆਪਣੇ ਪਤੀ ਨੂੰ ਦੇ ਦਿੰਦੀ ਹੈ। ਦੁਖੀ ਪਰਤਾਪੀ ਨੂੰ ਉਦੋਂ ਕੁਝ ਧਰਵਾਸ ਮਿਲਦੀ ਹੈ ਜਦੋਂ ਉਸ ਦੀ ਲੜਕੀ ਦਾ ਰਿਸ਼ਤਾ ਉਸ ਦੇ ਪਹਿਲੇ ਪਿਆਰ ਦੇ ਲੜਕੇ ਨਾਲ ਹੋ ਜਾਂਦਾ ਹੈ। ਪਰਤਾਪੀ ਇਕਲਾਪੇ ਦਾ ਸੰਤਾਪ ਭੋਗਦੀ ਰਹਿੰਦੀ ਹੈ ਕਿ ਅਚਾਨਕ ਉਸਦੇ ਪਤੀ ਦੀ ਮੌਤ ਹੋ ਜਾਂਦੀ ਹੈ। ਚੰਦ ਕੌਰ ਜਿਸ ਦਾ ਹੁਣ ਤੀਕ ਘਰ ਵਿਚ ਰਾਜ ਸੀ ਇਕ ਦਮ ਬੇਬਸ ਹੋ ਜਾਂਦੀ ਹੈ। ਜਿਹੜੇ ਬੱਚੇ ਆਪਣੀ ਸਕੀ ਮਾਂ ਨੂੰ ਭੁਲ ਮਤਰੇਈ ਨੂੰ ਅਪਣਾਈ ਬੈਠੇ ਸਨ, ਝੱਟ ਬਦਲ ਜਾਂਦੇ ਹਨ, ਕਿਉਂਕਿ ਹੁਣ ਉਨ੍ਹਾਂ ਦੀ ਆਪਣੀ ਮਾਂ ਜ਼ਮੀਨ ਦੀ ਮਾਲਕ ਬਣ ਗਈ ਹੈ। ਚੰਦ ਕੌਰ ਜਿਵੇਂ ਚੁੱਪ ਚੁਪੀਤੇ ਇਸ ਘਰ ਵਿਚ ਆਈ ਸੀ ਉਵੇਂ ਹੀ ਬੁਢਾਪੇ ਵਿਚ ਚੁਪ ਚੁਪੀਤੇ ਘਰ ਛੱਡ ਜਾਂਦੀ ਹੈ। ਅਖੀਰਲੀ ਉਮਰ ਵਿਚ ਮੁੜ ਸਰਦਾਰੀ ਭੋਗਦੀ ਪਰਤਾਪੀ ਵੀ ਇਕ ਦਿਨ ਇਸ ਸੰਸਾਰ ਤੋਂ ਚਲੀ ਜਾਂਦੀ ਹੈ। ਪੰਜਾਬੀ ਕਿਰਦਾਰ, ਪੰਜਾਬ ਦੇ ਪੇਂਡੂ ਜੀਵਨ ਅਤੇ ਪੰਜਾਬੀ ਔਰਤ ਦਾ ਇਹ ਨਾਵਲ ਇਕ ਸ਼ਾਨਦਾਰ ਚਿਤਰ ਪੇਸ਼ ਕਰਦਾ ਹੈ। ਅਣਖੀ ਅਜਿਹਾ ਕਰਨ ਵਿਚ ਇਸ ਕਰਕੇ ਸਫਲ ਹੋਇਆ ਹੈ ਕਿ ਉਸ ਪੇਂਡੂ ਜੀਵਨ ਨੂੰ ਨੇੜੇ ਹੋ ਕੇ ਵੇਖਿਆ ਹੀ ਨਹੀਂ ਸਗੋਂ ਇਕ ਸਧਾਰਣ ਪੰਜਾਬੀ ਵਾਂਗ ਇਸ ਨੂੰ ਭੋਗਿਆ ਵੀ ਹੈ। ਪਾਤਰਾਂ ਦੇ ਵਾਰਤਾਲਾਪ ਬਿਲਕੁਲ ਸੁਭਾਵਿਕ ਲਗਦੇ ਹਨ। ਬੋਲੀ ਵਿਚ ਰਤਾ ਵੀ ਬਣਾਵਟੀਪਣ ਨਹੀਂ ਹੈ।

—ਡਾ: ਰਣਜੀਤ ਸਿੰਘ
ਮੁਖੀ, ਸੰਚਾਰ ਕੇਂਦਰ
ਖੇਤੀਬਾੜੀ ਯੂਨੀਵਰਸਟੀ, ਲੁਧਿਆਣਾ।

# ਮੋਏ ਫੁਲਾਂ ਦਾ ਮੰਦਰ

ਲੇਖਕ : ਜਸਵੰਤ ਸਿੰਘ ਰਾਹੀ, ਪੰਨੇ : ੧੪੬, ਕੀਮਤ : ੭੦/- ਰੁਪੈ, ਪ੍ਰਕਾਸ਼ਕ : ਨਵੀਨ ਪ੍ਰਕਾਸ਼ਨ, ਅੰਮ੍ਰਿਤਸਰ ।

'ਮੋਏ ਫੁੱਲਾਂ ਦਾ ਮੰਦਰ' ਕਹਾਣੀ-ਸੰਗ੍ਰਹਿ ਸਾਹਿਤ ਦੀਆਂ ਵੱਖ ਵੱਖ ਸਿਨਫਾਂ ਤੇ ਸਫਲਤਾ ਪੂਰਵਕ ਹੱਥ ਅਜ਼ਮਾਉਣ ਵਾਲੇ ਸਾਹਿਤਕਾਰ ਜਸਵੰਤ ਸਿੰਘ ਰਾਹੀ ਦਾ ਹੈ ।

ਹਥਲੀ ਪੁਸਤਕ ਦੀ ਪਹਿਲੀ ਕਹਾਣੀ 'ਉੜਕ ਸੱਚ ਰਹੇ' ਮਾਤ-ਭਾਸ਼ਾ ਦੀ ਮਹਾਨਤਾ ਨੂੰ ਸਹਿਜ ਰੂਪ ਵਿਚ ਉਜਾਗਰ ਕਰਦੀ ਹੈ । 'ਗਲੀ ਕਾਂ ਤੇ ਸ਼ੀਸ਼ਾ' ਮਸ਼ੀਨੀ ਯੁੱਗ ਵਿਚ ਮਨੁੱਖ ਦੀ ਮਨੁੱਖ ਪ੍ਰਤੀ ਅਲੋਪ ਹੋ ਰਹੀ ਸਹਾਨੁਭੂਤੀ ਨੂੰ ਆਰਥਿਕ ਆਧਾਰ ਤੇ ਪੇਸ਼ ਕਰਦੀ ਹੈ । 'ਸਜ਼ਾ' ਕਹਾਣੀ ਕਮਿਊਨਿਸਟਾਂ ਦੇ ਅਨੁਸ਼ਾਸਨ ਦੀਆਂ ਕਮੀਆਂ ਨੂੰ ਸਾਹਮਣੇ ਲਿਆਉਂਦੀ ਹੈ । 'ਭਰੋਸੇ ਦਾ ਕਤਲ' ਪੁਲਸ ਵਿਭਾਗ ਦੇ ਅਮਾਨਵੀ ਵਿਹਾਰ ਦੇ ਸਿਖਰ ਨੂੰ ਪੇਸ਼ ਕਰਦੀ ਕਹਾਣੀ ਹੈ । 'ਮੋਏ ਫੁੱਲਾਂ ਦਾ ਮੰਦਰ' ਕਹਾਣੀ ਧਰਮ ਤੇ ਸਿਆਸਤ ਦੇ ਇਕੱਠੇ ਵਿਚਰਨ ਦੀ ਧਾਰਨਾ ਨੂੰ ਰੱਦ ਕਰਦੀ ਹੈ। ਇਕ ਕਵੀ ਦੀ ਮਹਾਨਤਾ ਨੂੰ ਦਰਸਾਉਂਦੀ 'ਦੁਪਹਿਰ ਦੀ ਮੌਤ' ਕਹਾਣੀ ਸਪਸ਼ਟ ਕਰਦੀ ਹੈ ਕਿ ਇਕ ਕਵੀ ਆਪਣੀ ਕਵਿਤਾ ਰਾਹੀ ਇਕ ਮੁਟਿਆਰ ਦੀ ਖੂਬਸੂਰਤੀ ਨੂੰ ਅਮਰ ਕਰ ਸਕਣ ਦੀ ਜੋ ਸਮਰਥਾ ਰਖਦਾ ਹੈ, ਪ੍ਰਭੂ ਇਸ ਸਮਰੱਥਾ ਤੋਂ ਵਾਂਝਾ ਹੈ । 'ਚੌੜ ਚਾਨਣ ਸਿੰਘ' ਕਹਾਣੀ ਦਾ ਨਾਇਕ ਅਜਿਹੇ ਲੋਕਾਂ ਦੀ ਪ੍ਰਤੀਨਿਧਤਾ ਕਰਦਾ ਹੈ ਜੋ ਅੰਦਰੋਂ ਤਾਂ ਮਾਨਵਤਾ-ਵਿਰੋਧੀ ਕਦਰਾਂ-ਕੀਮਤਾਂ ਦੇ ਧਾਰਨੀ ਹਨ ਪਰ ਬਾਹਰੀ ਤੌਰ ਤੇ ਸਮਾਜ ਵਿਚ ਸਾਊ ਤੇ ਹਮਦਰਦ ਹੋਣ ਦਾ ਦੰਭ ਕਰਦੇ ਹਨ । 'ਸਾਲਾਂ ਦੀ ਗਿਣਤੀ' ਔਰਤ ਦੀ ਉਸ ਮਾਨਸਿਕਤਾ ਨੂੰ ਪੇਸ਼ ਕਰਦੀ ਹੈ ਜਿਸ ਤਹਿਤ ਉਹ ਸਮਾਜ ਵਿਚ ਬਤੌਰ ਵੇਸਵਾ ਨਹੀਂ ਸਗੋਂ ਬਤੌਰ ਪਤਨੀ ਤੇ ਮਾਂ ਬਣ ਕੇ ਵਿਚਰਨਾ ਚਾਹੁੰਦੀ ਹੈ । 'ਪਉੜੀਆਂ' ਨਾਂ ਦੀ ਕਹਾਣੀ ਬੰਦੇ ਦੀ ਕਹਿਣੀ ਤੇ ਕਰਨੀ ਦੇ ਅੰਤਰ ਨੂੰ ਬਿਆਨਦੀ ਹੋਈ ਬੜੇ ਵਿਵੇਕਮਈ ਢੰਗ ਨਾਲ ਇਹ ਸਪਸ਼ਟ ਕਰਦੀ ਹੈ ਕਿ ਬੰਦੇ ਦੀ ਕਹਿਣੀ ਤੇ ਕਰਨੀ ਦੀ ਸਮਾਨਤਾ ਜਾਂ ਭਿੰਨਤਾ ਦਾ ਅੰਦਾਜ਼ਾ ਉਸ ਦੇ ਵਿਹਾਰਕ ਰੂਪ ਵਿਚ ਵਿਚਰਨ ਤੋਂ ਬਿਨਾ ਨਹੀਂ ਲਾਇਦਾ ਜਾ ਸਕਦਾ ।

'ਇਹ ਦੁਨੀਆ' ਕਹਾਣੀ ਇਕ ਐਸੇ ਬੰਦੇ ਦੀ ਦਾਸਤਾਨ ਪੇਸ਼ ਕਰਦੀ ਹੈ ਜੋ ਸਮਗਲਿੰਗ ਵਰਗੇ ਗੈਰ ਕਾਨੂੰਨੀ ਬੰਦੇ ਨਾਲ ਆਰਥਿਕ ਪੱਖੋਂ ਬੇਹੱਦ ਤਕੜਾ ਹੋ ਜਾਂਦਾ ਹੈ । ਅੰਨ੍ਹੀ ਮਾਇਆ ਦੇ ਸਿਰ 'ਤੇ ਹਰ ਪ੍ਰਕਾਰ ਦਾ ਪਦਾਰਥਕ ਸੁਖ ਤੇ ਅੱਯਾਸ਼ੀ ਹੰਡਾਉਣ ਉਪਰੰਤ ਉਸ ਵਿਚੋਂ ਜੀਉਣ ਦੀ ਰੀਝ ਹੀ ਖਤਮ ਹੋ ਜਾਂਦੀ ਹੈ ।

'ਲਹੂ ਦੀ ਪਛਾਣ' ਪੰਜਾਬ ਦੇ ਸੰਤਾਪ ਨੂੰ ਬਿਆਨ ਕਰਦੀ ਕਹਾਣੀ ਹੈ । ਇਸ ਕਹਾਣੀ ਦਾ ਪਾਸਾਰ ਅੱਤਵਾਦੀ ਲਹਿਰ ਤੋਂ ਲੈ ਕੇ ਬਲਿਊ ਸਟਾਰ ਅਪ੍ਰੇਸ਼ਨ ਅਤੇ ਇੰਦਰਾ ਗਾਂਧੀ ਦੀ ਮੌਤ ਤੋਂ ਪਿੱਛੋਂ ਦੇ ਦਿੱਲੀ ਦੰਗਿਆਂ ਦੇ ਲੰਮੇ ਸਮੇਂ ਤਕ ਫੈਲਿਆ ਹੋਇਆ ਹੈ ।

'ਸਿਰ ਚੜ੍ਹੀ ਧੂੜ' ਕਹਾਣੀ ਆਦਰਸ਼ਵਾਦੀ ਸੋਚ ਦੀ ਲਖਾਇਕ ਹੈ । ਇਸ ਵਿਚ ਲੇਖਕ ਪੂੰਜੀਵਾਦੀ ਯੁਗ ਵਿਚ ਆਰਥਿਕ ਤਰੱਕੀ ਲਈ ਵਹਿਸ਼ੀਪੁਣੇ ਤੇ ਜ਼ਾਲਮਾਨਾ ਪੱਧਰ ਤੇ ਆ ਜਾਣ ਦੀ ਮਨੁੱਖੀ ਸੋਚ ਨੂੰ ਪੇਸ਼ ਕਰਦਾ ਸਮਾਜਕ ਕਦਰਾਂ ਕੀਮਤਾਂ ਨੂੰ ਆਦਰਸ਼ਵਾਦੀ ਬਿਰਤੀ ਤਹਿਤ ਅੱਖੋਂ ਪਰੋਖੇ ਕਰ ਜਾਂਦਾ ਹੈ । 'ਸਮਾਜ, ਕੁਦਰਤ ਤੇ ਰਿਸ਼ਤੇ' ਕਾਮ ਦੀ ਅੱਗ ਵਿਚ ਰਿਸ਼ਤਿਆਂ ਦੀ ਪਛਾਣ ਭੁਲ ਜਾਣ ਵਾਲੇ ਲੋਕਾਂ ਦੀ ਮਾਨਸਿਕਤਾ ਨੂੰ ਬਿਆਨ ਕਰਦੀ ਕਹਾਣੀ ਹੈ । 'ਸੁੰਞੇ ਘਰ ਦੀ ਮੋਮਬੱਤੀ' ਮਰਦ ਪ੍ਰਧਾਨ ਸਮਾਜ ਵਿਚ ਔਰਤ ਦੀ ਸਥਿਤੀ ਨੂੰ ਪੇਸ਼ ਕਰਦੀ ਹੈ । 'ਸੰਧੂਰੀ ਅੰਬ' ਕਹਾਣੀ ਨਿਮਨ ਜਾਤੀਆਂ ਦੀ ਆਰਥਿਕ ਕੰਗਾਲੀ ਪੇਸ਼ ਕਰਨ ਦੇ ਨਾਲ ਨਾਲ ਅਮੀਰ ਤੇ ਗਰੀਬ ਵਰਗਾਂ ਦੇ ਸਭਿਆਚਾਰ ਦੀ ਤਸਵੀਰ ਵੀ ਰੂਪਮਾਨ ਕਰਦੀ ਹੈ । 'ਮਿੱਟੀ ਦਾ ਹੌਕਾ' ਤੇ 'ਬਹੁ ਵਚਨੀ' ਕਹਾਣੀਆਂ ਉਪਰ ਬੌਧਿਕਤਾ ਲੋੜ ਤੋਂ ਵੱਧ ਹਾਵੀ ਹੈ ਜਿਸ ਕਰਕੇ ਇਨ੍ਹਾਂ ਦਾ ਅਸਪਸ਼ਟ ਅਰਥ ਸੰਚਾਰ ਅਵੱਸ਼ ਰੜਕਦਾ ਹੈ ।

'ਦੋ ਅਪਰਾਧੀ' ਇਸ ਸੰਗ੍ਰਹਿ ਦੀ ਅੰਤਿਮ ਪਰ ਬਹੁਤ ਹੀ ਅਰਥ ਭਰਪੂਰ ਕਹਾਣੀ ਹੈ ਜੋ ਇਕ ਲੇਖਕ ਨੂੰ ਉਸ ਦੇ ਫਰਜ਼ਾਂ ਤੋਂ ਸੁਚੇਤ ਕਰਦੀ ਹੈ । ਕਹਾਣੀਕਾਰ ਬਹੁਤ ਹੀ ਤਰਕ ਸੰਗਤ ਇਹ ਗੱਲ ਸਾਡੇ ਦ੍ਰਿਸ਼ਟੀਗੋਚਰ ਕਰਦਾ ਹੈ ਕਿ ਨੀਚ ਤੇ ਗੰਦੀਆਂ ਲਿਖਤਾ ਲਿਖਣ ਵਾਲਾ ਲੇਖਕ ਸਮਾਜ ਦਾ ਸਭ ਤੋਂ ਵੱਡਾ ਦੁਸ਼ਮਣ ਹੈ ।

ਸਮੁੱਚੇ ਰੂਪ ਵਿਚ ਆਖਿਆ ਜਾ ਸਕਦਾ ਹੈ ਕਿ ਇਸ ਕਹਾਣੀ ਸੰਗ੍ਰਹਿ ਵਿਚ ਜਿਥੇ ਵਿਸ਼ੇ ਪੱਖ ਤੋਂ ਨਵੀਨਤਾ ਤੇ ਭਿੰਨਤਾਂ ਵਿਖਾਈ ਦਿੰਦੀ ਹੈ ਉਥੇ ਕਹਾਣੀਕਾਰ ਦੀ ਕਹਾਣੀ ਦੀਆਂ ਨਵੀਨ ਕਲਾਤਮਕ ਜੁਗਤਾਂ ਸਿਰਜਣ ਦੀ ਸਮਰੱਥਾ ਵੀ ਪ੍ਰਗਟ ਹੁੰਦੀ ਹੈ । ਇੰਞ ਜਸਵੰਤ ਸਿੰਘ ਰਾਹੀ ਦੀ ਇਹ ਰਚਨਾ ਪੰਜਾਬੀ-ਕਥਾ ਸਾਹਿਤ ਦੀ ਇਕ ਵਿਸ਼ੇਸ਼ ਪ੍ਰਾਪਤੀ ਹੋ ਨਿਬੜਦੀ ਹੈ ।

ਜਸਪਾਲ ਹੰਜਰਾ ਚਿਤੌੜਗੜ੍ਹ ਰੋਡ
ਫਤਹਿਗੜ੍ਹ ਚੂੜੀਆਂ ਜ਼ਿਲਾ ਗੁਰਦਾਸਪੁਰ ।

# ਸਤਿਜੁਗ ਦਾ ਬਸੰਤ ਅੰਕ ੨੦੪੯

ਸਪਤਾਹਕ ਸਤਿਜੁਗ ਦਾ ਬਸੰਤ ਅੰਕ ੨੦੪੯ ਦੇਖਣ ਯੋਗ ਪੜ੍ਹਣ ਯੋਗ ਅਤੇ ਸਲਾਹੁਣ ਯੋਗ ਅੰਕ ਹੈ। ਮੁਖ ਸਫੇ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਰੰਗਦਾਰ ਤਸਵੀਰ ਰੰਗਦਾਰ ਜ਼ਮੀਨ ਵਾਲੇ ਟਾਈਟਲ ਦੇ ਵਿਚ ਛੱਪੀ ਹੀ ਤੁਹਾਨੇ ਅਗੋਂ ਵਰਕਾ ਫਰੋਲਣ ਤੋਂ ਰੋਕ ਲੈਂਦੀ ਹੈ। ਟਾਈਟਲ ਦੇ ਅੰਦਰ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮਨਾਮਾ ਹੈ। ਅੰਕ ਸਮਰਪਿਤ ਸਤਿਗੁਰੂ ਬਾਲਕ ਸਿੰਘ ਜੀ ਨੂੰ ਹੈ ਅਗੇ ਰੰਗਦਾਰ ਤਸਵੀਰਾਂ ਦੀ ਐਲਬਮ ਵਿਚ ਸਤਿਗੁਰੂ ਬਾਲਕ ਸਿੰਘ, ਸਤਿਗੁਰੂ ਹਰੀ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸੁੰਦਰ ਤਸਵੀਰਾਂ ਦੇ ਦਰਸ਼ਨ ਹੁੰਦੇ ਹਨ। ਇਸ ਅੰਕ ਦੇ ਸੰਪਾਦਕ ਤਾਰਾ ਸਿੰਘ ਅਨਜਾਣ ਨੇ ''ਖਿਲਾਵਨਹਾਰੋ ਜਾਨੈ'' ਸੰਪਾਦਕੀ ਵਿਚ ਆਪਣੇ ਆਪ ਨੂੰ ਕਾਠ ਕੀ ਪੁਤਲੀ ਦਸਦੇ ਹਨ। ਇਸ ਅੰਕ ਨੂੰ ਤਟ ਫਟ ਤਿਆਰ ਕਰਨ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਅਮਰੀਕਾ ਤੋਂ ਡਾ: ਅਮਰ ਭਾਰਤੀ ਜੀ ਨੂੰ ਆਏ ਆਦੇਸ਼ ਅਤੇ ਉਸ ਤੇ ਹੁਕਮ ਚੜ੍ਹਾਉਣ ਦਾ ਵੇਰਵਾ ਸ਼ਰਧਾ ਗੁੱਝੇ ਸਾਹਿਤ ਵਿਚ ਅਨਜਾਣ ਜੀ ਨੇ ਦਿਤਾ ਹੈ। ਬਹੁਤ ਸੁੰਦਰ ਬਹੁਤ ਕੀਮਤੀ ਕਾਗਜ਼ ਤੇ ਕੰਪਿਊਟਰ ਨਾਲ ਵੇਲਾਂ ਗਰਾਊਂਡਾਂ ਬਾਰਡਰਾਂ ਦੇ ਸ਼ਿੰਗਾਰ ਵਿਚ, ਮੋਟੇ ਮੋਤੀਆਂ ਵਰਗੇ ਸ਼ਬਦ ਅਖਾਂ ਨੂੰ ਤ੍ਰਿਪਤ ਕਰਦੇ ਹਨ। ਅੰਕ ਦੀ ਪਹਿਲੀ ਕ੍ਰਿਤ ਹੈ ਸ: ਹਰਵਿੰਦਰ ਸਿੰਘ ਹੰਸਪਾਲ ਜੀ ਦੀ ਕਲਮ ਤੋਂ ਲਿਖੀ ਕੈਨੇਡਾ ਵਿਚ ਬਸੰਤ ਉਤਸਵ ਦੀ ਰਿਪੋਰਟ। ਅਗੇ ਸ: ਪ੍ਰੀਤਮ ਸਿੰਘ ਕਵੀ ਦੁਆਰਾ ਸੰਕਲਿਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕੁਝ ਬਚਨ" ਹਨ।

ਮਹਾਰਾਜ ਗੁਰਦਿਆਲ ਸਿੰਘ ਜੀ ਦੇ ਪੁਰਾਣੇ ਲੇਖ ਬਾਅਦ ਲੇਖਾਂ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ। ਰਾਮ ਸਰੂਪ ਅਣਖੀ, ਡਾ: ਅਮਰ ਭਾਰਤੀ, ਡਾ: ਮਹੀਪ ਸਿੰਘ, ਡਾ: ਮਹਿੰਦਰ ਕੌਰ ਗਿਲ, ਹਰਭਜਨ ਸਿੰਘ ਰਤਨ, ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਵਰਿਆਮ, ਮਾਸਟਰ ਨਿਹਾਲ ਸਿੰਘ, ਬੇਅੰਤ ਕੌਰ, ਸੁਖਬੀਰ ਸਿੰਘ ਗੁਲਾਟੀ, ਡਾ: ਐਮ. ਐਲ. ਆਹਲੂਵਾਲੀਆ, ਡਾ: ਕਰਨਜੀਤ ਸਿੰਘ, ਡਾ: ਅਜੀਤ ਸਿੰਘ, ਗੁਲਵੰਤ ਫਾਰਿਗ, ਸੁਰਜੀਤ ਕੌਰ ਜੌਲੀ, ਸ਼ਕੁੰਤਲਾ ਭੁਟਾਨੀ ਮਾਸਟਰ ਅਮਰੀਕ ਸਿੰਘ, ਪ੍ਰੀਤਮ ਸਿੰਘ ਪੰਛੀ, ਐਸ. ਐਸ. ਮਨਧੀਰ, ਤਾਰਾ ਸਿੰਘ ਅਨਜਾਣ, ਜਿਹੇ ਲੇਖਕਾਂ ਦੀਆਂ ਮੌਲਿਕ ਰਚਨਾਵਾਂ ਇਸ ਲੇਖ ਮਾਲਾ ਦਾ ਇਕ ਪੜਾਅ ਹੈ। ਵਿਚ ਵਿਚ ਟੂਕਾਂ ਲਾਈਆਂ ਹਨ ਜਿਨ੍ਹਾਂ ਵਿਚ ਡਾ: ਗੰਡਾ ਸਿੰਘ ਸਰਦੂਲ ਸਿੰਘ ਕਵੀਸ਼ਰ, ਸ: ਕਪੂਰ ਸਿੰਘ, ਸ: ਸੂਰਤ ਸਿੰਘ, ਸ: ਖੁਸ਼ਵੰਤ ਸਿੰਘ, ਮਾ: ਤਾਰਾ ਸਿੰਘ, ਡਾ: ਰਾਜਿੰਦਰ ਪ੍ਰਸ਼ਾਦ, ਪਿਆਰਾ ਸਿੰਘ ਪਦਮ, ਭਾਈ ਵੀਰ ਸਿੰਘ, ਸ: ਨਾਹਰ ਸਿੰਘ ਡਾ: ਜਸਵੰਤ ਸਿੰਘ ਜੱਸ, ਡਾ: ਕਰਮ ਸਿੰਘ ਕਪੂਰ ਦੀਆਂ ਲਿਖਤਾਂ ਦੇ ਹਵਾਲੇ ਇਤਿਹਾਸਾਂ, ਜਨਮ ਸਾਖੀਆਂ ਹੁਕਮ-ਨਾਮਿਆਂ ਚੋਂ ਚੋਣਵੀਆਂ ਗਲਾਂ, ਡਬੀ ਬੰਦ ਕੀਤੀਆਂ ਗਈਆਂ ਹਨ। ਚਲਦੇ ਸਿਲਸਿਲੇ ਵਿਚ ਪੁਰਾਣੀਆਂ ਮਸ਼ਹੂਰ ਹਸਤੀਆਂ ਦੀਆਂ ਲਿਖਤਾਂ ਸ਼ੁਰੂ ਹੋ ਜਾਂਦੀਆਂ ਹਨ, ਭਾਈ ਮੋਹਨ ਸਿੰਘ ਵੈਦ, ਚਰਨ ਸਿੰਘ ਸ਼ਹੀਦ, ਸੇਵਾ ਸਿੰਘ ਖਾਲਸਾ ਸਮਾਚਾਰ, ਸੰਤ ਨਿਧਾਨ ਸਿੰਘ ਆਲਮ, ਪ੍ਰਿੰਸੀਪਲ ਤੇਜਾ ਸਿੰਘ, ਪੰਡਿਤ ਸੁੰਦਰ ਲਾਲ, ਲਾਲ ਹਰਦੇਵ ਸਹਾਇ, ਸੰਤ ਇੰਦਰ ਸਿੰਘ ਚਕਰਵਰਤੀ, ਹੀਰਾ ਸਿੰਘ ਦਰਦ, ਸੰਤ ਮੰਗਲ ਸਿੰਘ ਲਾਇਲਪੁਰੀ, ਅਵਤਾਰ ਸਿੰਘ ਆਜ਼ਾਦ, ਅਰਜਨ ਸਿੰਘ ਗੜਗੱਜ, ਡਾ: ਫੌਜਾ ਸਿੰਘ, ਮੇਹਰ ਸਿੰਘ ਕਾਨ੍ਹਪੁਰ, ਰਾਜਿੰਦਰ ਸਿੰਘ ਗੁਰੂਸਰ, ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੇ ਵਖ ਵਖ ਪਹਿਲੂਆਂ ਅਤੇ ਸਮੁਚੀ ਨਾਮਧਾਰੀ ਤਹਿਰੀਕ ਨੂੰ ਕਲਾਵੇ ਵਿਚ ਲੈਂਦੇ ਹਨ। ਇਸ ਅੰਕ ਵਿਚ ਇਹ ਪੁਰਾਣੇ ਲੇਖ ਸੁਰਖਿਅਤ ਕਰ ਲਏ ਗਏ ਹਨ।

ਇਸ ਦੇ ਨਾਲ ਹੀ ਗੁਰਦੀਪ ਸਿੰਘ ਨਾਮਧਾਰੀ, ਅਜੀਤ ਸਿੰਘ ਚੀਮਾ, ਜਸਪਾਲ ਕੌਰ, ਦੇਵਿੰਦਰ ਸਿੰਘ, ਦੀਆਂ ਨਵੀਨ ਰਚਨਾਵਾਂ ਹਨ।

ਕਵਿਤਾ ਭਾਗ ਵਿਚ ਵੀ ਪੁਰਾਣੇ ਤੇ ਨਵੇਂ ਲੇਖਕਾਂ ਦੀਆਂ ਪੁਰਾਣੀਆਂ ਨਵੀਆਂ ਰਚਨਾਵਾਂ ਪਾਠਕ ਨੂੰ ਹੁਲਾਰਾ ਦਿੰਦੀਆਂ ਹਨ। ਵਿਧਾਤਾ ਸਿੰਘ ਤੀਰ, ਸੰਤ ਧਿਆਨ ਸਿੰਘ ਕਾਦਰਾਬਾਦੀ, ਗੁਰਮੁਖ ਸਿੰਘ ਮੁਸਾਫਰ, ਧਨੀ ਰਾਮ ਚਾਤ੍ਰਿਕ, ਊਧਮ ਸਿੰਘ ਮੁਸਾਫਰ, ਸੂਬਾ ਮੀਹਾਂ ਸਿੰਘ, ਤਾਰਾ ਸਿੰਘ ਕਾਮਲ, ਸੰਤੋਖ ਸਿੰਘ ਧੀਰ, ਡਾ: ਹਰਿਭਜਨ ਸਿੰਘ, ਅਮਰੀਕ ਸਿੰਘ, (ਮਾਸਟਰ) ਜੁਗਿੰਦਰ ਸਿੰਘ ਮੁਕਤਾ, ਜੁਗਿੰਦਰ ਸਿੰਘ ਸਵੇਕ, ਗੁਰਦੀਪ ਸਿੰਘ ਐਮ. ਏ., ਜਥੇਦਾਰ ਜੋਗਾ ਸਿੰਘ, ਬਖਸ਼ੀਸ਼ ਪੰਜਾਬੀ, ਹਰਭਜਨ ਸਿੰਘ ਰਤਨ, ਬਲਬੀਰ ਸਿੰਘ ਢਿਲੋਂ, ਕਿਰਪਾਲ ਸਿੰਘ ਹੀਰਾ ਜਿਹੇ ਪ੍ਰਾਚੀਨ ਤੇ ਨਵੀਨ ਕਵੀਆਂ ਦੀ ਪੁਰਾਤਨ ਤੇ ਆਧੁਨਿਕ ਕਵਿਤਾਵਾਂ ਇਸ ਅੰਕ ਦਾ ਸ਼ਿੰਗਾਰ ਹਨ। ਇਕ ਸੌ ਚੁਰੰਜਾ ਸਫਿਆਂ + ਟਾਈਟਲ ਵਾਲੇ ਵਡ ਆਕਾਰੀ ਅੰਕ ਦੇ ਅੰਤ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਪੂਰਨ ਤਿੱਥਾਵਲੀ ਦਿਤੀ ਗਈ ਹੈ। ਅੰਤਲਾ ਟਾਈਟਲ ਦਾ ਪੰਨਾ ਤੱਪ ਅਸਥਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਦੀ ਰੰਗੀਨ ਤਸਵੀਰ ਵਾਲਾ ਹੈ।

ਤਾਰਾ ਸਿੰਘ ਅਨਜਾਣ ਦੀ ਸੰਪਾਦਨ ਕਲਾ ਸਲਾਹੁਣ ਯੋਗ ਹੈ। ਅੰਕ ਇਕ ਸੁਗਾਤ ਦੀ ਹੈਸੀਅਤ ਰਖਦਾ ਹੈ। ਮਿਲਣ ਦਾ ਪਤਾ ਹੈ। ਨਾਮਧਾਰੀ ਧਰਮਸਾਲਾ, ਨਾਮਧਾਰੀ ਕਲੋਨੀ ਕਿਰਤੀ ਨਗਰ, ਨਵੀਂ ਦਿੱਲੀ।

[illegible] ਸਿੰਘ

## ਸੰਤ ਆਲਾ ਸਿੰਘ ਨਾਗਪੁਰ ਵਲੋਂ ਸਹਾਇਤਾ

ਨਾਗਪੁਰ ਨਿਵਾਸੀ ਸੰਤ ਆਲਾ ਸਿੰਘ ਜੀ ਸਰਦਾਰ ਹਾਰਮੋਨੀਅਮ ਵਰਕਸ ਵਾਲੇ ਵਰਿਆਮ ਦੇ ਪੁਰਾਣੇ ਸਹਿਯੋਗੀ ਤੇ ਜੀਵਨ ਮੈਂਬਰ ਹਨ। ਉਹਨਾਂ ਨੇ ਅਤੇ ਸੰਤ ਹਰਬੰਸ ਸਿੰਘ ਜੀ ਨੇ ਉਦਮ ਕਰਕੇ ਦਿੱਲੀ ਤੋਂ ਮਦਰਾਸ ਜਾ ਰਹੇ ਨਾਮਧਾਰੀ ਵਿਦਿਅਕ ਜੱਥੇ ਦੇ ਯਾਤਰੂਆਂ ਵਾਸਤੇ ਦੋ ਗੱਡੀਆਂ ਵਿਚ ਲੰਗਰ ਦੀ ਸੇਵਾ ਕੀਤੀ। ਸੇਵਾ ਦਾ ਇਹ ਅਵਸਰ ਪ੍ਰਾਪਤ ਕਰਨ ਦੀ ਖੁਸ਼ੀ ਵਿਚ ਸੰਤ ਆਲਾ ਸਿੰਘ ਜੀ ਵਰਿਆਮ ਨੂੰ ੧੦੦/-ਰੁਪਏ ਭੇਜਦੇ ਹਨ।

## ਕਾਕਾ ਅਮ੍ਰਿਤਪਾਲ ਸਿੰਘ ਨਮਿਤ ਪਾਠ

ਭੁਰਜੀ ਮਸ਼ੀਨ ਟੂਲਜ਼ ਲੁਧਿਆਣੇ ਵਾਲੇ, ਸ: ਮਹਿੰਦਰ ਸਿੰਘ ਭੁਰਜੀ ਦੇ ਪੋਤਰੇ ਅਤੇ ਸ: ਅਜੀਤ ਸਿੰਘ ਭੁਰਜੀ ਦੇ ਸਪੁਤਰ ਕਾਕਾ ਅੰਮ੍ਰਿਤਪਾਲ ਸਿੰਘ ੧੨ ਸਾਲ ਦੀ ਉਮਰ ਵਿਚ ਇਕ ਸਕੂਟਰ ਐਕਸੀਡੈਂਟ ਕਾਰਨ ੨੮ ਜੂਨ ੧੯੯੩ ਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਰਖੇ ਪਾਠ ਦਾ ਭੋਗ ਸ਼ਨਿਚਰਵਾਰ ੩ ਜੁਲਾਈ ੧੯੯੩ ਨੂੰ ਸੀ-੩੬ ਫੋਕਲ ਪੁਆਇੰਟ ਲੁਧਿਆਣਾ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਜਥੇਦਾਰ ਗੁਰਚਰਨ ਸਿੰਘ ਜਥੇਦਾਰ ਦਰਸ਼ਨ ਸਿੰਘ ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਕਥਾ ਕੀਰਤਨ ਰਾਹੀਂ ਗੁਰਮਤਿ ਗਾਡੀ ਰਾਹ ਬਾਰੇ ਚਾਨਣਾ ਪਾਇਆ ਅਤੇ ਪਰਿਵਾਰ ਨੂੰ ਭਾਣਾ ਮੰਨਣ ਲਈ ਪ੍ਰੇਰਿਤ ਕੀਤਾ। ਹਜ਼ੂਰੀ ਰਾਗੀ ਸੰਤ ਖਜ਼ਾਨ ਸਿੰਘ, ਸੰਤ ਹਰਬੰਸ ਸਿੰਘ ਘੁਲਾ ਨੇ ਕੀਰਤਨ ਕੀਤਾ। ਭਾਰੀ ਗਿਣਤੀ ਵਿਚ ਸਾਧ ਸੰਗਤ, ਰਿਸ਼ਤੇਦਾਰ ਅਤੇ ਸਨੇਹੀ ਪੁਜੇ ਹੋਏ ਸਨ। ਪਰਿਵਾਰ ਵਲੋਂ ਸਾਧ ਸੰਗਤ ਦੀ ਲੰਗਰ ਨਾਲ ਸੇਵਾ ਕੀਤੀ ਗਈ। ਧਰਮ ਕਾਰਜਾਂ ਵਾਸਤੇ ਬੇਅੰਤ ਮਾਇਆ ਕਢੀ ਗਈ। ਵਰਿਆਮ ਵਾਸਤੇ ੫੦੦/- ਰੁਪਏ ਭੇਜੇ ਗਏ।

## ਸੰਤ ਜਸਵੰਤ ਸਿੰਘ ਰੋਪੜ ਨਮਿਤ ਸਮਾਗਮ

ਸ: ਮਨੀ ਸਿੰਘ ਜੀ ਰਾਮ ਹਰੀ ਟਿੰਬਰ ਸਟੋਰ ਨੰਗਲ ਚੋਕ ਰੋਪੜ ਦੇ ਪਿਤਾ ਜੀ ਸੰਤ ਜਸਵੰਤ ਸਿੰਘ ਜੀ ਬੀਤੇ ਦਿਨੀਂ ਚਲਾਣਾ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਮਿਤੀ ੨੩ ਮਈ ਨੂੰ ਪਾਇਆ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਨਾਮਧਾਰੀ ਪੰਥ ਦੀਆਂ ਉਚ ਹਸਤੀਆਂ ਸਹਿਤ ਪਧਾਰਣ ਕਰਕੇ ਇਹ ਸਮਾਗਮ ਇਕ ਵਿਸ਼ਾਲ ਮੇਲੇ ਦਾ ਰੂਪ ਧਾਰਨ ਕਰ ਗਿਆ। ਅਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਭੋਗ ਦੇ ਸਲੋਕਾਂ ਤੋਂ ਪਹਿਲਾਂ ਕਰਮਵਾਰ ਸੂਬਾ ਸੇਵਾ ਸਿੰਘ ਜਗਾਧਰੀ, ਜਥੇਦਾਰ ਸੇਵਾ ਸਿੰਘ ਦਿਲੀ, ਅਤੇ ਪੰਡਿਤ ਗੋਪਾਲ ਸਿੰਘ ਜੀ ਨੇ ਦੀਵਾਨ ਸਜਾਏ। ਸਤਿਗੁਰੂ ਜੀ ਨੇ ਅਪਣੇ ਪਰਿਵਚਨ ਦੁਆਰਾ ਜੀਵ ਦੇ ਆਵਣ ਜਾਵਣ ਤੋਂ ਮੁਕਤ ਹੋਣ ਲਈ ਨਾਮ ਸਿਮਰਨ ਅਤੇ ਉਚੀ ਰਹਿਣੀ ਬਹਿਣੀ ਦਾ ਉਪਦੇਸ਼ ਦਿਤਾ। ਇਸ ਸਮੇਂ ਦਿੱਲੀ ਮੰਡੀ ਜੰਮੂ ਜਲੰਧਰ ਜਗਾਧਰੀ ਸ੍ਰੀ ਭੈਣੀ ਸਾਹਿਬ ਤੇ ਚੰਡੀਗੜ੍ਹ ਆਦਿ ਥਾਵਾਂ ਤੋਂ ਸੰਗਤ ਪੁਜੀ ਹੋਈ ਸੀ। ਆਈਆਂ ਸੰਗਤਾਂ ਦੀ ਲੰਗਰ ਅਤੇ ਜਲ ਪਾਣ ਦੁਆਰਾ ਭਰਪੂਰ ਸੇਵਾ ਕੀਤੀ ਗਈ। ਵਰਿਆਮ ਨੂੰ ਵੀ ੨੦੦/- ਰੁਪਏ ਭੇਟ ਕੀਤੇ ਗਏ।

## ਸੂਬਾ ਸੇਵਾ ਸਿੰਘ ਜੀ ਨਮਿਤ ਪਾਠ

੯੦ ਸਾਲ ਦੇ ਬਜ਼ੁਰਗ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਤੀ ਪਿਆਰੇ, ਸੂਬਾ ਸੇਵਾ ਸਿੰਘ ਜੀ ਪਟਨੇ ਵਾਲਿਆਂ ਦੇ ਸਰੀਰ ਤਿਆਗਣ ਉਪਰੰਤ ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸਜੇ ਦੀਵਾਨ ਵਿਚ ਪੰਡਿਤ ਗੋਪਾਲ ਸਿੰਘ ਜੀ ਨੇ ਸੂਬਾ ਜੀ ਦੇ ਗੁਰੂ-ਪ੍ਰੇਮ ਦੀਆਂ ਸਾਖੀਆਂ ਸੁਣਾਈਆਂ। ਪਰਿਵਾਰ ਵਲੋਂ ੧੦੦/- ਰੁ: ਵਰਿਆਮ ਵਾਸਤੇ ਸਹਾਇਤਾ ਭੇਜੀ ਗਈ।

## ਸੰਤ ਪੂਰਨ ਸਿੰਘ ਜਲੰਧਰ ਘਰ ਸਮਾਗਮ

ਸੰਤ ਪੂਰਨ ਸਿੰਘ ਪ੍ਰੀਤ ਨਗਰ ਜਲੰਧਰ ਵਾਲਿਆਂ ਦੇ ਘਰ ਧਾਰਮਕ ਸਮਾਗਮ ਸਮੇਂ ਪਾਠ ਦਾ ਭੋਗ ਪਾਇਆ ਗਿਆ। ਹਵਨ ਹੋਇਆ ਅਤੇ ਆਸਾ ਦੀ ਵਾਰ ਦਾ ਕੀਰਤਨ ਭੈਣੀ ਸਾਹਿਬ ਦੇ ਹਜ਼ੂਰੀ ਜਥੇ, ਸੰਤ ਮੋਹਣ ਸਿੰਘ-ਸੁਖਦੇਵ ਸਿੰਘ-ਸੁਰਜੀਤ ਸਿੰਘ ਹੋਰਾਂ ਕੀਤਾ। ਲੰਗਰ ਨਾਲ ਸੰਗਤ ਦੀ ਸੇਵਾ ਕੀਤੀ ਗਈ ਵਰਿਆਮ ਵਾਸਤੇ ੫੧/- ਰੁਪਏ ਦਿਤੇ ਗਏ।

## ਯਮਨਾ ਨਗਰ ਵਿਚ ਮੇਲਾ

ਸੰਤ ਹਜ਼ਾਰਾ ਸਿੰਘ ਕੰਧਾਲੇ ਵਾਲਿਆਂ ਨੇ ਨਵੀਂ ਬਣੀ ਨਾਮਧਾਰੀ ਧਰਮਸਾਲਾ ਯਮਨਾ ਨਗਰ ਵਿਚ ਦੋ ਦਿਨਾਂ ਮੇਲਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਰਵਾਇਆ। ਸੂਬਾ ਸੇਵਾ ਸਿੰਘ ਜਗਾਧਰੀ, ਜਥੇਦਾਰ ਸੇਵਾ ਸਿੰਘ ਜੀ ਦਿਲੀ ਵਾਲਿਆਂ ਦੀਵਾਨ ਲਾਏ। ਆਸਾ ਦੀ ਵਾਰ ਹਜ਼ੂਰੀ ਰਾਗੀਆਂ ਨੇ ਲਾਈ। ਪਾਠ ਦਾ ਭੋਗ ਪਿਆ ਤੇ ਵਰਿਆਮ ਨੂੰ ੫੦/- ਰੁਪੈ ਭੇਜੇ ਗਏ।

□ਸ: ਸੁਰਿੰਦਰ ਸਿੰਘ ਬਸਤੀ ਭੂਰੇ ਖਾਂ ਜਲੰਧਰ ਵਾਲਿਆਂ ਘਰ ਆਸਾ ਦੀ ਵਾਰ ਦੇ ਕੀਰਤਨ ਦੀ ਖੁਸ਼ੀ ਵਿਚ ੧੧/- ਰੁ: ਵਰਿਆਮ ਨੂੰ ਭੇਜੇ ਹਨ।

# ਇਨਾਮ ਜੇਤੂਆਂ ਦੀ ਸੂਚੀ

ਅਗਲੇ ਪੰਨਿਆਂ ਤੇ ਬੰਗਲੋਰ ਵਿਖੇ ਹੋਏ ਨਾਮਧਾਰੀ ਵਿਦਿਅਕ ਸੰਮੇਲਨ 'ਚ ਵੱਖ-ਵੱਖ ਮੁਕਾਬਲਿਆਂ ਵਿਚ ਇਨਾਮ ਪ੍ਰਾਪਤ ਕਰਨ ਵਾਲਿਆਂ ਦੀ ਸੂਚੀ ਛਾਪ ਰਹੇ ਹਾਂ। ਸੂਚੀ ਦੀ ਪ੍ਰਾਪਤੀ ਦਾ ਸਰੋਤ ਹੈ ਬੀਬੀ ਸਿਮਰਜੀਤ ਕੌਰ ਸਕੱਤਰ ਇਸਤਰੀ ਵਿਭਾਗ ਤੇ ਸ. ਅਜੀਤ ਸਿੰਘ ਸਕੱਤਰ ਪੁਰਖ ਵਿਭਾਗ।

ਅੰਕ ੧ ਦਾ ਭਾਵ ਹੈ ਪਹਿਲਾ ਸਥਾਨ, ੨ ਦਾ ਭਾਵ ਦੂਸਰਾ ਸਥਾਨ ਅਤੇ ਅੰਕ ੩ ਤੀਸਰੇ ਅਸਥਾਨ ਦਾ ਪ੍ਰਤੀਕ ਹੈ।

—ਸੰਪਾਦਕ

---

੯ ਜੂਨ ਤੋਂ ੧੪ ੧੯੯੩ ਜੂਨ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਬੰਗਲੋਰ ਵਿਖੇ ਹੋਏ ਸੰਮੇਲਨ ਵਿਚ ਦਿੱਲੀ, ਮੰਡੀ, ਸੁੰਦਰ ਨਗਰ, ਚੰਡੀਗੜ੍ਹ, ਮੋਹਾਲੀ, ਲੁਧਿਆਣਾ, ਫਿਰੋਜ਼ਪੁਰ, ਸਰਸਾ, ਸ੍ਰੀ ਜੀਵਨ ਨਗਰ, ਸੰਤ ਨਗਰ, ਸ੍ਰੀ ਭੈਣੀ ਸਾਹਿਬ, ਜਲੰਧਰ, ਯਮੁਨਾ ਨਗਰ, ਸਾਹਿਬਾਬਾਦ, ਜੰਮੂ, ਗਾਜ਼ੀਆਬਾਦ, ਸੂਰਤ, ਬੰਬਈ, ਕਾਨਪੁਰ, ਲਖਨਊ, ਡਾਲਟਨ ਗੰਜ, ਐਲਨਾਬਾਦ, ਫਾਜ਼ਿਲਕਾ, ਬੱਸੀ ਪਠਾਣਾਂ, ਲਖੀਮਪੁਰ, ਅੰਬਾਲਾ, ਹੈਦਰਾਬਾਦ, ਗੋਆ, ਇੰਗਲੈਂਡ ਅਤੇ ਬੈਂਕਾਕ ਤੋਂ ਕਰੀਬ ਛੇ ਸੌ ਬੀਬੀਆਂ ਨੇ ਭਾਗ ਲਿਆ। ਬੀਬੀਆਂ ਦੇ ਭਾਸ਼ਨ, ਪੇਂਟਿੰਗ, ਕਵਿਤਾ, ਦਿਵਾਨ, ਮਾਲਾ ਬਨਾਉਣ, ਸ਼ੁਧ ਪਾਠ ਉਚਾਰਣ, ਲਿਖਤੀ ਅਤੇ ਕੁਵਿਜ਼ ਮੁਕਾਬਲੇ ਹੋਏ। ਇਨ੍ਹਾਂ ਮੁਕਾਬਲਿਆਂ ਵਿਚੋਂ ਇਨਾਮ ਜਿਤਣ ਵਾਲੀਆਂ ਬੀਬੀਆਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ।

## ਸ਼ੁਧ ਪਾਠ ਮੁਕਾਬਲਾ

### ਸੀਨੀਅਰ

(੧) ਜੀਵਨ ਕੌਰ ਸਪੁਤਰੀ ਸੰਤ ਸੁਖਦੇਵ ਸਿੰਘ ਸ੍ਰੀ ਜੀਵਨ ਨਗਰ (ਟਿੱਬਾ)।

(੨) ਚਰਨਜੀਤ ਕੌਰ ਸਪੁਤਰੀ ਸੁਖਦੇਵ ਸਿੰਘ ਸ੍ਰੀ ਜੀਵਨ ਨਗਰ (ਟਿੱਬਾ)।

(੩) ਗੁਰਜੀਤ ਕੌਰ ਸਪੁਤਰੀ ਸੰਤ ਦਰਸ਼ਨ ਸਿੰਘ ਦਿੱਲੀ।

### ਜੂਨੀਅਰ

(੧) ਨਿਰਮਲ ਕੌਰ ਸਪੁਤਰੀ ਸੰਤ ਗੁਰਦੇਵ ਸਿੰਘ ਕੁੰਢਵਾ ਫਰਮ ਲਖੀਮਪੁਰ ਯੂ. ਪੀ,।

(੨) ਗੁਰਦਰਸ਼ਨ ਕੌਰ ਸਪੁਤਰੀ ਸੰਤ ਹਰਦੇਵ ਸਿੰਘ ਸ੍ਰੀ ਭੈਣੀ ਸਾਹਿਬ।

(੩) ਵੀਰ ਪਾਲ ਕੌਰ ਸਪੁਤਰੀ ਸੰਤ ਬਲਦੇਵ ਸਿੰਘ ਸ੍ਰੀ ਭੈਣੀ ਸਾਹਿਬ।

(੩) ਰਣਜੀਤ ਕੌਰ ਸਪੁਤਰੀ ਸੰਤ ਸੇਵਾ ਸਿੰਘ ਦਿੱਲੀ।

(੩) ਜਸਬੀਰ ਕੌਰ ਸਪੁਤਰੀ ਸੰਤ ਸਚਿੰਦਰ ਸਿੰਘ ਦਿੱਲੀ।

(੩) ਸੁਖਵਿੰਦਰ ਕੌਰ ਸਪੁੱਤਰੀ ਸੰਤ ਰਾਜਵੰਤ ਸਿੰਘ ਦਿੱਲੀ।

## ਚਿਤ੍ਰਕਾਰੀ (ਪੇਂਟਿੰਗ)

### ਸੀਨੀਅਰ

(੧) ਅਰਵਿੰਦਰ ਕੌਰ ਸਪੁਤਰੀ ਸੰਤ ਸੰਤੋਖ ਸਿੰਘ ਦਿੱਲੀ।

(੨) ਮਨਮੀਤ ਕੌਰ ਸਪੁਤਰੀ ਸੰਤ ਗੁਰਦੀਪ ਸਿੰਘ ਦਿੱਲੀ।

(੩) ਸੁਖਜੀਤ ਮਨਚੰਦਾ ਸਪੁਤਰੀ ਸੰਤ ਰਤਨ ਜੀਤ ਸਿੰਘ ਚੰਡੀਗੜ੍ਹ।

### ਜੂਨੀਅਰ

(੧) ਦਪਿੰਦਰ ਕੌਰ ਸਪੁਤਰੀ ਸੰਤ ਜਗਦੀਸ਼ ਸਿੰਘ ਲੁਧਿਆਣਾ।

(੧) ਹਰਜੀਤ ਕੌਰ ਸਪੁਤਰੀ ਸੰਤ ਸੇਵਾ ਸਿੰਘ ਦਿੱਲੀ।

(੨) ਹਰਪ੍ਰੀਤ ਕੌਰ ਸਪੁਤਰੀ ਸੰਤ ਰਵਿੰਦਰ ਸਿੰਘ ਲੁਧਿਆਣਾ।

(੨) ਅਨੂਰੀਤ ਕੌਰ ਸਪੁਤਰੀ ਸੰਤ ਗੁਰਨਾਮ ਸਿੰਘ ਦਿੱਲੀ।

(੩) ਪਵਨਜੀਤ ਕੌਰ ਸਪੁਤਰੀ ਉਸਤਾਦ ਹਰਭਜਨ ਸਿੰਘ ਦਿੱਲੀ।

## ਮਾਲਾ ਬਨਾਉਣ ਦਾ ਮੁਕਾਬਲਾ

### ਸੀਨੀਅਰ

(੧) ਰਾਜਵਿੰਦਰ ਕੌਰ ਸਪੁਤਰੀ ਸੰਤ ਤ੍ਰਿਲੋਕ ਸਿੰਘ ਯਮੁਨਾ ਨਗਰ।

(੧) ਹਰਜੀਤ ਕੌਰ ਸੁਪਤਨੀ ਸੰਤ ਸੁਖਦੇਵ ਸਿੰਘ ਯਮੁਨਾ ਨਗਰ।

(੨) ਪ੍ਰੇਮ ਰਤਨ ਸੁਪਤਨੀ ਸੰਤ ਰਾਮ ਰਤਨ ਸਿੰਘ ਦਿੱਲੀ।

(੨) ਸੁਖਵਿੰਦਰ ਕੌਰ ਲੁਧਿਆਣਾ।

(੩) ਗੁਰਜੀਤ ਕੌਰ ਸੁਪੁਤਰੀ ਸੰਤ ਬਲਵਿੰਦਰ ਸਿੰਘ ਯਮੁਨਾ ਨਗਰ।

(੩) ਜਸਪ੍ਰੀਤ ਕੌਰ ਦਿੱਲੀ।

(੩) ਮਨਮੀਤ ਕੌਰ ਦਿੱਲੀ।

### ਜੂਨੀਅਰ

(੧) ਸਰਬਜੀਤ ਕੌਰ ਸਪੁਤਰੀ ਸੰਤ ਕੁਲਦੀਪ ਸਿੰਘ ਐਲਨਾਬਾਦ।

(੨) ਹਰਜੀਤ ਕੌਰ ਦਿੱਲੀ।

(੩) ਮਨਮੀਤ ਕੌਰ ਦਿੱਲੀ।

## ਭਾਸ਼ਨ

### ਸੀਨੀਅਰ

(੧) ਸ਼ਰਨਜੀਤ ਕੌਰ ਸਪੁਤਰੀ ਸੰਤ ਸੇਵਾ ਸਿੰਘ ਦਿੱਲੀ।

(੨) ਹਰਪ੍ਰੀਤ ਕੌਰ ਸਪੁਤਰੀ ਸੰਤ ਇੰਦਰਜੀਤ ਸਿੰਘ ਦਿੱਲੀ।

(੨) ਗੁਰਮੀਤ ਕੌਰ ਸਪੁਤਰੀ ਸੰਤ ਸਾਧਾ ਸਿੰਘ ਮੰਡੀ।

(੨) ਸੁਖਵਿੰਦਰ ਕੌਰ ਸਪੁਤਰੀ ਸੰਤ ਨਿਰਵੈਰ ਸਿੰਘ ਸੰਤ ਨਗਰ।

(੩) ਰਚਨਾ ਸਪੁਤਰੀ ਸੰਤ ਹਰਭਜਨ ਸਿੰਘ ਚੰਡੀਗੜ੍ਹ।

(੩) ਪਰਮਜੀਤ ਕੌਰ ਸਪੁਤਰੀ ਸੰਤ ਸੇਵਾ ਸਿੰਘ ਦਿੱਲੀ।

### ਜੂਨੀਅਰ

(੧) ਚੰਦਨ ਸਪੁਤਰੀ ਸੰਤ ਮਹਿੰਦਰ ਸਿੰਘ ਚੰਡੀਗੜ੍ਹ।

(੨) ਨਵਨੀਤ ਕੌਰ ਸਪੁਤਰੀ ਸੰਤ ਹਰਭਜਨ ਸਿੰਘ ਮੰਡੀ।

(੩) ਹਰਮੀਤ ਕੌਰ ਸਪੁਤਰੀ ਸੰਤ ਹਰਬੰਸ ਸਿੰਘ ਘੁਲਾ ਸ੍ਰੀ ਭੈਣੀ ਸਾਹਿਬ।

## ਸਵਾਲਨਾਮਾ (ਕੁਇਜ਼)

### ਸੀਨੀਅਰ

(੧) ਡੇਜ਼ੀ ਸਭਰਵਾਲ ਸਪੁਤਰੀ ਸਰਦਾਰ ਸਿੰਘ ਦਿੱਲੀ

(੨) ਸੁਦਰਸ਼ਨ ਕੌਰ ਸਪੁਤਰੀ ਕਿਸ਼ਨ ਸਿੰਘ ਦਿੱਲੀ।

(੩) ਗੁਰਜੀਤ ਕੌਰ ਸਪੁਤਰੀ ਦਰਸ਼ਨ ਸਿੰਘ ਦਿੱਲੀ।

### ਜੂਨੀਅਰ

(੧) ਸੁਖਵਿੰਦਰ ਕੌਰ ਸਪੁਤਰੀ ਰਾਜਵੰਤ ਸਿੰਘ ਦਿੱਲੀ।

(੨) ਹਰਪ੍ਰੀਤ ਕੌਰ ਸਪੁਤਰੀ ਬਲਦੇਵ ਸਿੰਘ ਦਿੱਲੀ।

(੩) ਸੁਖਪ੍ਰੀਤ ਕੌਰ ਸਪੁਤਰੀ ਨਿਰਭੈ ਦਿੱਲੀ।

## ਲਿਖਤੀ-ਇਤਿਹਾਸ ਪ੍ਰਤੀਯੋਗਤਾ

### ਸੀਨੀਅਰ

(੧) ਸੁਦਰਸ਼ਨ ਕੌਰ ਸਪੁਤਰੀ ਸੰਤ ਕਿਸ਼ਨ ਸਿੰਘ ਨਾਗੀ ਦਿੱਲੀ।

(੨) ਡੇਜ਼ੀ ਸਭਰਵਾਲ ਸਪੁਤਰੀ ਸੰਤ ਸਰਦਾਰ ਸਿੰਘ ਦਿੱਲੀ।

(੩) ਹਰਦੀਪ ਕੌਰ ਚਾਨਾ ਸਪੁਤਰੀ ਸੰਤ ਭੁਪਿੰਦਰ ਸਿੰਘ ਚਾਨਾ ਲੁਧਿਆਣਾ।

### ਜੂਨੀਅਰ

(੧) ਸੁਖਵਿੰਦਰ ਕੌਰ ਸਪੁਤਰੀ ਸੰਤ ਰਾਜਵੰਤ ਸਿੰਘ ਦਿੱਲੀ।

(੨) ਗੁਰਪ੍ਰੀਤ ਕੌਰ ਸਪੁਤਰੀ ਸੰਤ ਬਲਦੇਵ ਸਿੰਘ ਦਿੱਲੀ।

(੩) ਗੁਰਵਿੰਦਰ ਕੌਰ ਸਪੁਤਰੀ ਸੰਤ ਬਲਵਿੰਦਰ ਸਿੰਘ ਦਿੱਲੀ।

## ਕਵਿਤਾ

### ਸੀਨੀਅਰ

੧. ਸ਼ਿਵਰੰਜਨੀ ਸਪੁਤਰੀ ਸੰਤ ਅਵਤਾਰ ਸਿੰਘ ਸ੍ਰੀ ਭੈਣੀ ਸਾਹਿਬ।

੨. ਗੁਰਮੀਤ ਕੌਰ ਸਪੁਤਰੀ ਸੰਤ ਸਾਧਾ ਸਿੰਘ ਮੰਡੀ।

੩. ਪ੍ਰੇਮ ਰਤਨ ਸੁਪਤਨੀ ਸੰਤ ਗੁਰਸੰਗਤ ਸਿੰਘ ਡਾਲਟੰਨ ਗੰਜ।

### ਜੂਨੀਅਰ

੧. ਹਰਮੀਤ ਕੌਰ ਸੁਪੁਤਰੀ ਸੰਤ ਹਰਬੰਸ ਸਿੰਘ ਘੁਲਾ ਸ੍ਰੀ ਭੈਣੀ ਸਾਹਿਬ।

੨. ਨਵਨੀਤ ਕੌਰ ਸੁਪੁਤਰੀ ਸੰਤ ਹਰਭਜਨ ਸਿੰਘ ਮੰਡੀ।

੩. ਚੰਦਨ ਸੁਪੁਤਰੀ ਸੰਤ ਮਹਿੰਦਰ ਸਿੰਘ ਚੰਡੀਗੜ੍ਹ।

ਮਨਮੀਤ ਕੌਰ ਦਿੱਲੀ-ਹਰਜੀਤ ਕੌਰ ਦਿੱਲੀ।

## ਦੀਵਾਨ ਮੁਕਾਬਲਾ

### ਸੀਨੀਅਰ

੧. ਸ਼ਰਨਜੀਤ ਕੌਰ ਅਤੇ ਜੱਥਾ ਦਿੱਲੀ।

੨. ਅੰਮ੍ਰਿਤਪਾਲ ਕੌਰ ਅਤੇ ਜੱਥਾ ਯਮੁਨਾ ਨਗਰ।

੩. ਗੁਰਮੀਤ ਕੌਰ ਅਤੇ ਜੱਥਾ ਮੰਡੀ।

### ਜੂਨੀਅਰ

੧. ਵੀਰਪਾਲ ਕੌਰ ਅਤੇ ਜੱਥਾ ਸ੍ਰੀ ਭੈਣੀ ਸਾਹਿਬ।

੨. ਮਨਮੀਤ ਕੌਰ ਅਤੇ ਜੱਥਾ ਦਿੱਲੀ।

੩. ਨਵਨੀਤ ਕੌਰ ਅਤੇ ਜੱਥਾ ਮੰਡੀ।

ਫਾਜ਼ਿਲਕਾ ਦੀ ਜਥੇਦਾਰ ਦੀ ਮਿਹਨਤ ਵੀ ਜੱਜਾਂ ਵਲੋਂ ਸਲਾਹੀ ਗਈ।

# ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਸਿੰਘ)

੨੮ਵੇਂ ਵਾਰਸ਼ਕ ਸੰਮੇਲਨ ਬੰਗਲੌਰ (੧੯੯੩) ਵਿਚ ਇਨਾਮ ਜੇਤੂਆਂ ਦੇ ਨਾਮ :

## ਲਿਖਤੀ ਇਤਿਹਾਸਕ ਪ੍ਰਤੀਯੋਗਤਾ

### ਜੂਨੀਅਰ

੧. ਕਾਕਾ ਬਲਵੰਤ ਸਿੰਘ (ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ।

੨. ਕਾਕਾ ਹਰਜਿੰਦਰ ਸਿੰਘ (ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ) ਸ੍ਰੀ ਭੈਣੀ ਸਾਹਿਬ ।

੩. ਕਾਕਾ ਬਲਵੰਤ ਸਿੰਘ (ਇੰਗਲੈਂਡ) ।

### ਸੀਨੀਅਰ

੧. ਗੁਰਮੁਖ ਸਿੰਘ ਸਾਹਿਬਪੁਰਾ ਦਿੱਲੀ

੨. ਮੰਗਲਜੀਤ ਸਿੰਘ ਦਿੱਲੀ ।

੩. ਸਵਿੰਦਰ ਸਿੰਘ ।

## ਕਵਿਤਾ

### ਜੂਨੀਅਰ

੧. ਸਵਰਾਜ ਸਿੰਘ ਚੰਡੀਗੜ੍ਹ ।

੨. ਪਰਮਜੀਤ ਸਿੰਘ ਜਲੰਧਰ ।

੩. ਅਵਨਿੰਦਰ ਸਿੰਘ ਸੁੰਦਰ ਨਗਰ ।

੩. ਗੁਲਜ਼ਾਰ ਸਿੰਘ ਸੁੰਦਰ ਨਗਰ ।

### ਸੀਨੀਅਰ

੧. ਦਰਸ਼ਨ ਸਿੰਘ ਲੁਧਿਆਣਾ ।

੧. ਸਵਿੰਦਰ ਸਿੰਘ ਲੁਧਿਆਣਾ ।

੨. ਦਵਿੰਦਰ ਸਿੰਘ ਅੰਮ੍ਰਿਤਸਰ ।

## ਚਿਤ੍ਰਕਾਰੀ (ਪੇਂਟਿੰਗ)

### ਜੂਨੀਅਰ

੧. ਕੁੰਵਰਜੀਤ ਸਿੰਘ ਜੰਮੂ ।

੨. ਸਵਰਾਜ ਸਿੰਘ ਚੰਡੀਗੜ੍ਹ ।

੩. ਦਲਜੀਤ ਸਿੰਘ ਜੰਮੂ ।

### ਸੀਨੀਅਰ

੧. ਗੁਰਮੁੱਖ ਸਿੰਘ ਦਿੱਲੀ ।

੨. ਅੱਤਰ ਸਿੰਘ ਦਿੱਲੀ ।

੩. ਗੁਰਮੀਤ ਸਿੰਘ ਜਲੰਧਰ ।

## ਦੀਵਾਨ

### ਸੀਨੀਅਰ

੧. ਜਥੇਦਾਰ ਗੁਰਮੁਖ ਸਿੰਘ ਮੰਡੀ ।

੨. ਜਥੇਦਾਰ ਵਿਕਰਮ ਸਿੰਘ ਸ. ਪ. ਸ. ਅਕੈਡਮੀ ਸ੍ਰੀ ਭੈਣੀ ਸਾਹਿਬ ।

੨. ਜਗਦੇਵ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ।

੩. ਜਥੇਦਾਰ ਜਗਪਾਲ ਸਿੰਘ ਸਾਹਿਬਾਬਾਦ ।

### ਜੂਨੀਅਰ

ਜਥੇਦਾਰ ਗੁਰਭਗਤ ਸਿੰਘ ਸ੍ਰੀ ਭੈਣੀ ਸਾਹਿਬ ।

ਜਥੇਦਾਰ ਹਰਭਜਨ ਸਿੰਘ ਦਿੱਲੀ ।

## ਸਵਾਲਨਾਮਾ [ਕੁਇਜ਼]

### ਸੀਨੀਅਰ

੧. ਭਗਵੰਤ ਸਿੰਘ ਦਿੱਲੀ ।

੨. ਗੁਰਮੁਖ ਸਿੰਘ ਦਿੱਲੀ :

੩. ਮੰਗਲਜੀਤ ਸਿੰਘ ਦਿੱਲੀ ।

### ਜੂਨੀਅਰ

੧. ਬਲਵੰਤ ਸਿੰਘ ਸ੍ਰੀ ਭੈਣੀ ਸਾਹਿਬ ।

੨. ਰਣਬੀਰ ਸਿੰਘ ਸ੍ਰੀ ਭੈਣੀ ਸਾਹਿਬ ।

੩. ਜਤਿੰਦਰਪਾਲ ਸਿੰਘ ਲਖਨਊ ।

ਵਿਸ਼ੇਸ਼-ਬਲਕਾਰ ਸਿੰਘ ।

## ਫੁਟਬਾਲ

੧. ਦਿੱਲੀ ।

੨. ਲੁਧਿਆਣਾ ।

## ਹਾਕੀ

੧. ਸ੍ਰੀ ਗੁਰੂ ਹਰੀ ਸਿੰਘ ਕਾਲਿਜ ਸ੍ਰੀ ਜੀਵਨ ਨਗਰ ।

੨. ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ।

## ਸ਼ੁਧ ਪਾਠ ਉਚਾਰਣ

### ਜੂਨੀਅਰ

੧. ਹਰਜਿੰਦਰ ਸਿੰਘ

੨. ਰਣਬੀਰ ਸਿੰਘ ।

੩. ਹਰਭਜਨ ਸਿੰਘ ।

### ਸੀਨੀਅਰ

੧. ਜਗਦੇਵ ਸਿੰਘ ।

੨. ਭਗਵੰਤ ਸਿੰਘ ।

੩. ਕਸ਼ਮੀਰ ਸਿੰਘ ।

## ਭਾਸ਼ਣ ਪ੍ਰਤਿਯੋਗਤਾ

### ਸੀਨੀਅਰ

੧. ਦਰਸ਼ਨ ਸਿੰਘ ਲੁਧਿਆਣਾ ।

੧. ਜਤਿੰਦਰ ਸਿੰਘ ਲੁਧਿਆਣਾ ।

੨. ਭਗਵੰਤ ਸਿੰਘ ਦਿੱਲੀ ।

੩. ਸਵਿੰਦਰ ਸਿੰਘ ਲੁਧਿਆਣਾ ।

੩. ਰਤਨਜੀਤ ਸਿੰਘ ਸੁੰਦਰਨਗਰ ।

## ਚਿਤ੍ਰਕਾਰੀ (ਪੇਂਟਿੰਗ) ਪ੍ਰਦਰਸ਼ਨ

੧. ਭਗਵਾਨ ਸਿੰਘ ।

੨. ਗੁਰਮੁਖ ਸਿੰਘ ।

੩. ਗੁਰਬਖਸ਼ ਸਿੰਘ ।

## ਦੌੜਾਂ ਦੇ ਮੁਕਾਬਲੇ ੪-੧੫ ਸਾਲ

### ੧੦੦ ਮੀਟਰ

੧. ਜਤਿੰਦਰ ਸਿੰਘ ਲੁਧਿਆਣਾ ।

੨. ਬਹਾਦਰ ਸਿੰਘ ਲੁਧਿਆਣਾ ।

੩. ਗੁਰਬਖਸ਼ ਸਿੰਘ ਦਿੱਲੀ ।

### ੨੦੦ ਮੀਟਰ

੧. ਜਤਿੰਦਰ ਸਿੰਘ ਲੁਧਿਆਣਾ ।

੨. ਰਨਵੀਰ ਸਿੰਘ ਜੀਵਨ ਨਗਰ ।

੩. ਗੁਰਸੇਵ ਸਿੰਘ ਸ੍ਰੀ ਭੈਣੀ ਸਾਹਿਬ ।

### ੪੦੦ ਮੀਟਰ

੧. ਸੁਦਰਸ਼ਨ ਸਿੰਘ ਸਰਸਾ ।

੨. ਗੁਰਸੇਵ ਸਿੰਘ ਸ੍ਰੀ ਭੈਣੀ ਸਾਹਿਬ ।

੩. ਰਨਬੀਰ ਸਿੰਘ ਸ੍ਰੀ ਜੀਵਨ ਨਗਰ ।
ਗੁਰਸੇਵ ਸਿੰਘ ਸ੍ਰੀ ਜੀਵਨ ਨਗਰ ।

## ਬੋਰੀ ਦੌੜ

੧. ਬਲਵਿੰਦਰ ਸਿੰਘ ਦਿੱਲੀ ।

੨. ਗੁਰਸੇਵ ਸਿੰਘ ਸ੍ਰੀ ਭੈਣੀ ਸਾਹਿਬ ।

੩. ਤੇਜਿੰਦਰ ਸਿੰਘ ਦਿੱਲੀ ।

## ਦੌੜਾਂ ੧੫ ਸਾਲ ਤੋਂ ਉਪਰ

### ੧੦੦ ਮੀਟਰ

੧. ਕਸ਼ਮੀਰ ਸਿੰਘ ਸਰਸਾ ।

੨. ਹਰਦੀਪ ਸਿੰਘ ਸਰਸਾ ।

੩. ਜਤਿੰਦਰ ਸਿੰਘ ਸਰਸਾ ।

### ੮੦੦ ਮੀਟਰ

੧. ਹਰਦੀਪ ਸਿੰਘ ਸਰਸਾ ।

੨. ਸਰਨਜੀਤ .ਸਿੰਘ ਸਾਹਿਬਾਬਾਦ ।

੩. ਕੁਲਵੰਤ ਸਿੰਘ ਸੰਤ ਨਗਰ ।

### ੨੦੦ ਮੀਟਰ

੧. ਜਸਪਾਲ ਸਿੰਘ ਸੰਤ ਨਗਰ ।

੨. ਕੁਲਬੀਰ ਸਿੰਘ ਗੁਰਦਾਸਪੁਰ ।

੩. ਕਸ਼ਮੀਰ ਸਿੰਘ ਸਰਸਾ ।

## ਬੋਰੀ ਦੌੜ

੧. ਜਸਬੀਰ ਸਿੰਘ ਸ੍ਰੀ ਜੀਵਨ ਨਗਰ ।

੨. ਹਰਦੀਪ ਸਿੰਘ ਸ੍ਰੀ ਜੀਵਨ ਨਗਰ ।

੩. ਕੁਲਵੰਤ ਸਿੰਘ ਸੰਤ ਨਗਰ ।

## ਤਿੰਨ ਲੱਤੀ ਦੌੜ

੧. ਜਸਬੀਰ ਸਿੰਘ, ਹਰਦੀਪ ਸਿੰਘ ਸ੍ਰੀ ਜੀਵਨ ਨਗਰ ।

੨. ਗੁਰਸੇਵ ਸਿੰਘ, ਨਿਪਾਲ ਸਿੰਘ ਸ੍ਰੀ ਜੀਵਨ ਨਗਰ ।

੩. ਹਰਜਿੰਦਰ ਸਿੰਘ, ਕੁਲਵੰਤ ਸਿੰਘ ਸ੍ਰੀ ਜੀਵਨ ਨਗਰ ।

## ੪ ਤੋਂ ੧੦ ਸਾਲ

### ੫੦ ਮੀਟਰ

੧. ਗੁਰਸੇਵ ਸਿੰਘ ਸ੍ਰੀ ਭੈਣੀ ਸਾਹਿਬ ।

੨. ਪ੍ਰੀਤਮ ਸਿੰਘ ਲੁਧਿਆਣਾ ।

੩. ਅੰਸ਼ਦੀਪ ਸਿੰਘ ਮੰਡੀ ।
ਰਣਜੀਤ ਸਿੰਘ ਸੁੰਦਰ ਨਗਰ ਹਿਮਾਚਲ ।

———

Registered No. PB/JL—253 MONTHLY WARIAM AUGUST-JULY 1993
Ladowali Rd. Jalandhar-144001
Registered with the Registrar of News Papers for India No. 26453/75

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਂਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
[illegible] ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।